ਮਾਸਕ
# ਵਰਿਆਮ
ਸਤੰਬਰ 1977

ਜਿਲਦ ਨੰ: 2 ਅੰਕ ਨੰ: 11

ਪ੍ਰਕਾਸ਼ਨ ਮਿਤੀ 10-9-77

ਮੁੱਖ ਸੰਪਾਦਕ : ਜਗਦੀਸ਼ ਸਿੰਘ
ਮੁਖ ਪੰਨਾ : ਗੁਰਬਖਸ਼ ਸਿੰਘ ਪ੍ਰੀਤ ਲੜੀ
ਫੋਟੋ : ਹਰਭਜਨ ਸਿੰਘ ਬਾਜਵਾ

ਪੰਨਾ



ਮੁੱਲ ਪ੍ਰਤੀ ਕਾਪੀ : 1 ਰੁਪਿਆ
ਸਾਲਾਨਾ ਚੰਦਾ ਦੇਸ : 12 ਰੁਪਏ
,, ,, ਵਿਦੇਸ਼ : 30 ਰੁਪਏ (ਸਮੁੰਦਰੀ ਡਾਕ ਰਾਹੀਂ)
ਲਾਈਫ ਮੈਂਬਰਸ਼ਿਪ : 200 ਰੁਪਏ

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ 3/1-77-ਐਡੀਟਰਜ, ਮਿਤੀ 2-3-77 ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

ਦਫਤਰ ਦਾ ਪਤਾ :
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ – 144001.
ਫੋਨ : 2504 ਪੀ. ਪੀ.

Office Address :
WARIAM
(Punjabi Monthly)
Ladowali Road
Jullundur-144001
Phone : 2504 P.P.

ਸੰਪਾਦਕੀ

# ਦਾਰ ਜੀ

ਪ੍ਰੀਤ ਸੈਨਾਪਤੀ ਅਪਣੀ ਮੰਜ਼ਲ ਤੇ ਪੁਜ ਕੇ ਅਲੋਪ ਹੋ ਗਿਆ ਹੈ। ਉਸ ਦੇ ਜਾਣ ਤੇ ਇਕ ਯੁਗ ਦੀ ਸਮਾਪਤੀ ਹੋ ਗਈ ਹੈ, ਨਵੀਂ ਚੇਤਨਤਾ ਦਾ ਯੁਗ। ਅਜ ਦੀ ਸਾਹਿਤਕ ਪੀੜ੍ਹੀ ਦਾ ਪਿਤਾਮਾ ਚਲ ਵਸਿਆ ਹੈ। ਉਸ ਦੇ ਜਾਣ ਤੇ ਜਿਹੜਾ ਖਲਾਅ ਪੈਦਾ ਹੋਇਆ ਹੈ ਉਹ ਭਰਦਾ ਨਹੀਂ ਦਿਸਦਾ। ਹੋ ਸਕਦੈ ਉਸ ਤੋਂ ਕਈ ਵਧੀਆਂ ਸਿਫਤਾਂ ਵਾਲੇ ਇਨਸਾਨ ਹੋਣ। ਕਈ ਲੇਖੱਕ ਵਧੀਆ ਵੀ ਲਿਖਣ, ਪਰ ਉਸ ਦੀ ਸਮੁਚੀ ਜਾਦੂਈ ਸ਼ਖਸੀਅਤ ਵਿਚ ਸਮੋਈਆਂ ਅਨੰਤ ਸਿਫਤਾਂ ਦਾ ਧਾਰਨੀ ਕੋਈ ਖਾਕੀ ਬੰਦਾ ਲਭਣਾ ਮੁਸ਼ਕਲ ਹੀ ਦਿਸਦਾ ਹੈ।

ਜਿੰਨੀ ਸਾਂਝ, ਜਿੰਨਾਂ ਪਿਆਰ ਸ: ਗੁਰਬਖਸ਼ ਸਿੰਘ ਨਾਲ ਲੋਕਾਂ ਕੀਤਾ, ਉਨ੍ਹਾਂ ਕਿਸੇ ਹੋਰ ਲੇਖਕ ਦੇ ਹਿਸੇ ਨਹੀ ਆਇਆ। ਵੱਡੀ ਗਿਣਤੀ ਵਿਚ ਨਿਜੀ ਪਤਰਾਂ ਰਾਹੀਂ ਤੇ ਪ੍ਰੀਤ ਲੜੀ ਦੇ ਪ੍ਰੀਤ ਝਰੋਖੇ ਰਾਹੀਂ ਅਪਣੇ ਸ਼ੰਕਿਆਂ, ਅਪਣੀਆਂ ਉਲਝਨਾਂ, ਆਪਣੇ ਦੁਖੜਿਆਂ ਦਾ ਜ਼ਿਕਰ ਜਿਵੇਂ ਲੋਕਾਂ ਨੇ ਕੀਤਾ ਅਤੇ ਜਿਵੇਂ ਦਾਰ ਜੀ ਨੇ ਹਰ ਇਕ ਨੂੰ ਆਪਣੇ ਹੱਥੀਂ ਉਤਰ ਦੇ ਕੇ ਤੇ ਝਰੋਖੇ ਰਾਹੀਂ ਸਮਾਧਾਨ ਕੀਤਾ, ਰਸਤਾ ਵਿਖਾਇਆ, ਜੀਊਣ ਜਾਚ ਸਿਖਾਈ, ਇਹ ਉਹਨਾਂ ਦੀ ਪ੍ਰੀਤ ਤੇ ਡੂੰਘੇ ਨਿਸਚੇ ਦੀ ਸੂਚਕ ਹੈ।

ਸ: ਗੁਰਬਖਸ਼ ਸਿੰਘ, ਪਿਆਰੇ ਦਾਰ ਜੀ, ਦੀ ਸ਼ਖਸੀਅਤ ਵਿਚ ਇਕੋ ਸਮੇਂ ਇਕ ਪੜ੍ਹਿਆ ਲਿਖਿਆ ਐਨਜੀਨਅਰ, ਨਵੀਨ ਕਿਸਾਨ, ਸਾਹਿਤਕਾਰ, ਸਮਾਜ ਸੁਧਾਰਕ, ਸਮਾਜਵਾਦੀ ਨੇਤਾ ਵਿਦਵਾਨ ਸੀ।

ਉਹ ਇਕ ਪੈਗੰਬਰ ਸੀ ਜਿਸ ਦੇ ਪ੍ਰਭਾਵ ਹੇਠ ਅਨੇਕਾਂ ਸਾਹਿਤਕਾਰ ਬਣੇ, ਹਜ਼ਾਰਾਂ ਨੇਂ ਉਸ ਦੀ ਜੀਵਨ ਜਾਚ ਦੇ ਤਜਰਬਿਆਂ ਤੋਂ ਲਾਭ ਉਠਾਇਆ। ਲਖਾਂ ਲੋਕ ਸਮਾਜਵਾਦੀ ਪਿੜ ਵਿਚ ਆਏ। ਸੰਸਾਰ ਸ਼ਾਂਤੀ ਅਤੇ ਵਿਸ਼ਵ ਏਕਤਾ ਦੇ ਝੰਡੇ ਨੂੰ ਹਯਾਤੀ ਦੇ ਤਰਤਾਲੀ ਵਰ੍ਹੇ ਜਿਸ ਸਿਰੜ ਨਾਲ ਚੁਕੀ ਰਖਿਆ ਉਹ ਸਿਰੜ ਕਿਸੇ ਮਰਦ ਅਗੰਮੜੇ ਦੇ ਹੀ ਹਿੱਸੇ ਆਉਂਦਾ ਹੈ।

ਸ: ਗੁਰਬਖਸ਼ ਸਿੰਘ ਦੇ ਤੁਰ ਜਾਣ ਨਾਲ ਪ੍ਰੀਤਾਂ ਦੀ ਦੁਨੀਆ ਵੀਰਾਨ ਹੋ ਗਈ ਹੈ। ਇਸ ਦੁਨੀਆ ਨੂੰ ਗੁਰਬਖਸ਼ ਸਿੰਘ ਦੇ ਸੁਪਨਿਆਂ ਦੀ ਦੁਨੀਆਂ ਬਨਾਉਣਾ, ਅਜਿਹੀ ਦੁਨੀਆਂ ਜਿਥੇ ਮਨੁੱਖ ਹੱਥੋਂ ਮਨੁੱਖ ਦੀ ਲੁਟ ਨਾ ਹੋਵੇ, ਜਿਥੇ ਈਰਖਾ, ਮੰਦਭਾਵਨਾ, ਸਾੜੇ ਤੇ ਸਾਜ਼ਸ਼ਾਂ ਦੀ ਥਾਂ ਹਰ ਇਕ ਲਈ ਪਰੇਮ ਹੋਵੇ, ਸਾਡੀ ਉਨ੍ਹਾਂ ਪ੍ਰਤੀ ਸੱਚੀ ਸ਼ਰਧਾਂਜਲੀ ਹੋਵੇਗੀ।

— ਜਗਦੀਸ਼ ਸਿੰਘ

## ਸ: ਪ੍ਰੀਤਮ ਸਿੰਘ ਦਾ ਵਛੋੜਾ

ਅਸੀਂ ਬੜੇ ਦੁਖੀ ਹਿਰਦੇ ਨਾਲ ਸੂਚਨਾ ਦੇ ਰਹੇ ਹਾਂ ਕਿ ਸਰਬ ਹਿੰਦ ਨਾਮਧਾਰੀ ਵਿਦਿਅਕ ਜਥੇ ਦੇ ਪ੍ਰਧਾਨ ਸ: ਪ੍ਰੀਤਮ ਸਿੰਘ ਜੀ ਜੰਮੂ 9-9-77 ਸਵੇਰੇ ਅਕਾਲ ਚਲਾਣਾ ਕਰ ਗਏ ਹਨ। ਕੁਝ ਸਮੇਂ ਤੋਂ ਆਪ ਵੱਖ ਵੱਖ ਰੋਗਾਂ ਕਾਰਣ ਚੰਡੀਗੜ ਪੀ. ਜੀ. ਆਈ ਵਿਚ ਦਾਖਲ ਸਨ। ਲੱਗ ਭਗ ਚਾਲੀ ਸਾਲ ਦੀ ਉਮਰ ਵਿਚ ਹੀ ਅਪਣੀ ਸਿਆਣਪ, ਹਮਦਰਦੀ ਭਰੇ ਵਤੀਰੇ ਅਤੇ ਲੋਕ ਸੇਵਾ ਕਾਰਨ ਉਹ ਬਹੁਤ ਹਰਮਨ ਪਿਆਰੇ ਸਨ। ਜੰਮੂ ਦੀ ਮਿਉਂਸਪਲ ਕੌਂਸਲ ਦੇ ਉਹ ਮੈਂਬਰ ਰਹਿ ਚੁੱਕੇ ਸਨ। ਸਿਆਸੀ ਅਤੇ ਸਮਾਜੀ ਖੇਤਰਾਂ ਵਿਚ ਉਹਨਾ ਦਾ ਬਹੁਤ ਸਨਮਾਨ ਸੀ। ਉਨਹਾਂ ਦੇ ਅਕਾਲ ਚਲਾਣੇ ਨਾਲ ਸਾਨੂੰ ਜ਼ਾਤੀ ਤੌਰ ਤੇ ਭਾਰੀ ਸਟ ਵਜੀ ਹੈ। 10 ਸਤੰਬਰ ਨੂੰ ਜੰਮੂ ਵਿਖੇ ਉਹਨਾਂ ਦੇ ਸਸਕਾਰ ਉਪਰੰਤ ਇਕ ਭਾਰੀ ਸ਼ੋਕ ਸਭਾ 'ਚ ਕਾਂਗਰਸ, ਜਨਤਾ ਪਾਰਟੀ, ਨੈਸ਼ਨਲ ਕਾਨਫਰੰਸ, ਅਕਾਲੀ ਦਲ ਅਤੇ ਨਾਮਧਾਰੀ ਵਿਦਿਅਕ ਜਥੇ ਵਲੋਂ ਸ਼ਰਧਾਂਜਲੀਆਂ ਭੇਟ ਕੀਤੀਆਂ ਗਈਆਂ। ਅਪਣੇ ਪਿਛੇ ਉਹ ਅਪਣੀ ਜੁਆਨ ਧਰਮ ਪਤਨੀ ਤੋਂ ਇਲਾਵਾ ਦੋ ਛੋਟੇ ਬੱਚੇ (ਇਕ ਲੜਕਾ ਤੇ ਇਕ ਲੜਕੀ) ਛੱਡ ਗਏ ਹਨ।

ਸਾਡੀ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਹੈ ਕਿ ਵਿਛੜੀ ਆਤਮਾ ਨੂੰ ਸਦਗਤੀ ਪ੍ਰਾਪਤ ਹੋਵੇ ਤੇ ਪਿਛੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਮਿਲੇ।

— ਜਗਦੀਸ਼ ਸਿੰਘ



ਦੀ ਟਰੇਡਰਜ਼ ਬੈਂਕ ਦੇ ਡਾਇਰੈਕਟਰਾਂ ਦੇ ਭਰਪੂਰ ਸਹਿਯੋਗ ਅਤੇ ਚੇਅਰਮੈਨ ਸ੍ਰੀ ਜੇ, ਐਲ. ਸਾਹਣੀ ਜੀ
ਦੀ ਅਣਥੱਕ ਮੇਹਨਤ ਸਦਕਾ ਬੈਂਕ ਦਾ ਵਿਕਾਸ ਤੇਜ਼ੀ ਨਾਲ ਹੋ ਰਿਹਾ ਹੈ।
ਦਿਲੀ ਜਲੰਧਰ ਵਿਚ ਹੋਰ ਬਰਾਂਚਾਂ ਖੁਲਣ ਨਾਲ ਬਰਾਂਚਾਂ ਦੀ ਗਿਣਤੀ ਗਿਆਰਾਂ ਹੋ
ਜਾਏਗੀ। ਬੈਂਕ ਦਾ ਡਿਪਾਜ਼ਿਟ 30 ਜੂਨ ਤਕ ਇਕ ਕਰੋੜ ਤੋਂ ਉਪਰ ਹੋ ਗਿਆ ਸੀ।
ਪਿਛਲੇ ਦਿਨੀਂ ਟਰੇਡਰਜ਼ ਬੈਂਕ ਦੀ ਜੀ. ਟੀ, ਰੋਡ ਜਲੰਧਰ ਬਰਾਂਚ ਦੇ
ਉਦਘਾਟਨ ਸਮੇਂ ਲਈ ਗਈ ਤਸਵੀਰ--ਖਬਿਓਂ ਸ੍ਰੀ ਚੋਧਰੀ
ਡੀ. ਸੀ. ਜਲੰਧਰ, ਸੇਠ ਤਰਲੋਕ ਸਿੰਘ ਚਾਵਲਾ
ਤੇ ਸ੍ਰੀ ਰਮੇਸ਼ ਜੈਨ (ਦੋਵੇਂ ਡਾਇਰੈਕਟਰ)

ਸ: ਗੁਰਬਖਸ਼ ਸਿੰਘ

# ਇਕ ਸਫਲ ਗ਼ਜ਼ਲਗੋ

ਸ: ਗੁਰਬਖਸ਼ ਸਿੰਘ ਪ੍ਰੀਤ ਲੜੀ ਸਾਥੋਂ ਸਦਾ ਲਈ ਵਿਛੜ ਗਏ ਹਨ ਪਰ ਉਹਨਾ ਦੀਆਂ ਲਿਖਤਾਂ ਸਾਡੇ ਸਾਹ-ਮਣੇ ਸਦਾ ਹੀ ਰਹਿਣਗੀਆਂ ਤੇ ਉਹ ਸਾਡੀ ਅਗਵਾਈ ਕਰਦੀਆਂ ਰਹਿਣਗੀਆਂ। ਇਹ ਅਜਿਹੇ ਪੈਂਠ-ਚਿੱਤਰ ਹਨ ਜੋ ਸਾਨੂੰ ਪੰਜਾਬੀ ਭਾਸ਼ਾ ਵਾਸਤੇ ਮਿਹਨਤ, ਲਗਨ ਤੇ ਸਿਦਕ ਨਾਲ ਤੁਰਨ ਦੀ ਪਰੇਰਨਾ ਕਰਦੇ ਰਹਿਣਗੇ. ਉਹਨਾਂ ਦੀ ਪੰਜਾਬੀ ਨੂੰ ਸੁਹਣੀ ਸ਼ਬਦਾਵਲੀ ਲਈ ਦੇਣ ਸਦਾ ਲਈ ਯਾਦ ਰਹੇਗੀ।

ਤਕਨੀਕੀ ਪਖੋਂ ਨਹੀਂ ਪਰ ਗ਼ਜ਼ਲ ਦੇ ਪ੍ਰਭਾਵ ਕਾਰਨ ਮੈਂ ਸਰਦਾਰ ਗੁਰਬਖਸ਼ ਸਿੰਘ ਨੂੰ ਇਕ ਸਫਲ ਗ਼ਜ਼ਲਗੋ ਮੰਨਦਾ ਹਾਂ। ਅਸਲ ਵਿਚ ਗ਼ਜ਼ਲ ਇਕ ਲਹਿਰ ਹੈ ਜਿਸ ਰਾਹੀਂ ਉਰਦੂ ਦੇ ਦਾਗ਼ ਸਕੂਲ ਨੇ ਉਰਦੂ ਨੂੰ ਫਸਾਹਤ, ਨਫ਼ਾਸਤ, ਹਲਕੀ ਫੁਲਕੀ ਸ਼ੈਲੀ, ਨਗ਼ਮਾ ਅਤੇ ਠੇਠ ਤੇ ਖ਼ੂਬ-ਸੂਰਤ ਭਾਸ਼ਾਈ ਰੰਗ ਦਿੱਤਾ। ਸ: ਗੁਰਬਖਸ਼ ਸਿੰਘ ਨੇ ਵੀ ਪੰਜਾਬੀ ਨੂੰ ਜੋ ਸ਼ਬਦਾਵਲੀ ਦਿਤੀ ਉਹ ਇਸੇ ਤਰ੍ਹਾਂ ਦੀ ਇਕ ਰੰਗਤ ਹੈ ਜਿਸ ਨੇ ਪੰਜਾਬੀ ਸ਼ਬਦਾਵਲੀ ਨੂੰ ਸੁਹਪਣ ਦਿਤਾ। ਜਿਵੇਂ ਗ਼ਜ਼ਲ ਭਾਸ਼ਾ ਨੂੰ ਨਗ਼ਮਾ ਦਿੰਦੀ ਹੈ ਤੇ ਸੁਹ-ਪਣ ਵਧਾਉਣ ਲਈ ਬਲ ਬਖਸ਼ਦੀ ਹੈ ਇਸ ਤਰ੍ਹਾਂ ਸ ਗੁਰਬਖਸ਼ ਸਿੰਘ ਦੀ ਦੇਣ ਦਾ ਮਹਤਵ ਹੈ। ਇਹ ਗਲ ਵੀ ਨੋਟ ਕਰਨੀ ਚਾਹੀਦੀ ਹੈ ਕਿ ਮੁਹਬਤ, ਅਥਵਾ ਪਿਆਰ ਇਸ਼ਕ ਗ਼ਜ਼ਲ ਦੀ ਜਿੰਦ ਜਾਨ ਹੁੰਦੀ ਹੈ, ਗ਼ਜ਼ਲ ਦਾ ਮਹ-ਤਵ ਵੀ ਇਹੋ ਹੈ ਇਸ ਤਰ੍ਹਾਂ ਸਰਦਾਰ ਗੁਰਬਖਸ਼ ਸਿੰਘ ਨੇ ਪ੍ਰੀਤ ਲਹਿਰ ਚਲਾਈ। ਸਮਾਜ ਵਿਚ, ਸਾਹਿਤ ਵਿਚ ਅਤੇ ਆਮ ਵਰਤਾਰੇ ਵਿਚ ਉਹਨਾਂ ਨੇ ਪ੍ਰੀਤ ਨੂੰ ਹੀ ਧੁਰਾ ਬਣਾ-ਇਆ। ਉਹਨਾਂ ਦੀ ਪ੍ਰੀਤ ਲੜੀ ਇਸ ਕਥਨ ਦੀ ਗਵਾਹ ਹੈ।

ਮੈਂ ਇਕ ਵਾਰ ਸਰਦਾਰ ਜੀ ਤੋਂ ਪੁਛਿਆ, "ਸਰਦਾਰ ਜੀ ਪੰਜਾਬੀ ਦੀ ਤੁਸੀਂ ਬੜੀ ਸੇਵਾ ਕੀਤੀ ਹੈ।" ਉਹਨਾਂ ਕਿਹਾ "ਨਹੀਂ ਨਹੀਂ ਮੈਂ ਪੰਜਾਬੀ ਦੀ ਸੇਵਾ ਕੇਵਲ ਪੰਜਾਬੀ ਦੀ ਸੇਵਾ ਪਖੋਂ ਨਹੀਂ ਕੀਤੀ ਸਗੋਂ ਇਹ ਐਕਸੀਡੈਂਟਲੀ (ਸਹਿਵਨ) ਹੀ ਹੋ ਗਈ ਹੈ। ਮੈਂ ਤਾਂ ਪ੍ਰੀਤ ਨੂੰ ਮੁਖ ਰਖ ਕੇ ਉਸ ਨੂੰ ਅਗੇ ਵਧਾਉਣ ਦਾ ਯਤਨ ਕੀਤਾ ਹੈ, ਜੇ ਇਸ ਨਾਲ ਪੰਜਾਬੀ ਦੀ ਸੇਵਾ ਹੋ ਗਈ ਹੈ ਤਾਂ ਇਹ ਬਹੁਤ ਚੰਗੀ ਗਲ ਹੈ।

ਇਸ ਇਕ ਗਲ ਤੋਂ ਹੀ ਉਹਨਾਂ ਦੇ ਪਥ ਦਾ ਪਤਾ ਲਗ ਸਕਦਾ ਹੈ ਤੇ ਇਹ ਪਖ ਨਿਰਸੰਦੇਹ ਇਕ ਗ਼ਜ਼ਲਗੋ ਦਾ ਪੱਖ ਹੈ।

—ਸਾਧੂ ਸਿੰਘ 'ਹਮਦਰਦ'



ਦੀ ਟਰੇਡਰਜ਼ ਬੈਂਕ ਜੀ. ਟੀ ਰੋਡ ਜਲੰਧਰ ਬਰਾਂਚ ਦੇ ਉਦਘਾਟਨ ਸਮੇਂ

ਖਬਿਓਂ--ਜਗਦੀਸ਼ ਸਿੰਘ ਸੰਪਾਦਕ ਵਰਿਆਮ, ਸ੍ਰੀ ਪ੍ਰੀਤਮ ਸਿੰਘ ਕਵੀ, ਪਿਛੇ ਸ: ਗੁਰਬਚਨ ਸਿੰਘ, ਸੇਠ ਤਰਲੋਕ ਸਿੰਘ ਚਾਵਲਾ (ਡਾਇਰੈਕਟਰ) ਪਿਛੇ ਸ੍ਰੀ ਸਾਹਣੀ (ਚੇਅਰਮੈਨ). ਸ੍ਰੀ ਰਮੇਸ਼ ਜੈਨ (ਡਾਇਰੈਕਟਰ), ਸੇਠ ਰਤਨ ਚੰਦ, ਸ: ਸਰੈਣ ਸਿੰਘ ਅਤੇ ਸ: ਹਰਵਿੰਦਰ ਸਿੰਘ ਹੰਸਪਾਲ (ਡਾਇਰੈਕਟਰ)

ਸ: ਗੁਰਬਖਸ਼ ਸਿੰਘ

# ਸ਼ਰਧਾ ਪੁਸ਼ਪ

**ਸ੍ਰ: ਗੁਰਬਖ਼ਸ਼ ਸਿੰਘ 'ਪ੍ਰੀਤ ਲੜੀ' ਦੇ ਤੁਰ ਜਾਣ ਨਾਲ ਪੰਜਾਬੀ ਸਾਹਿਤਕ ਜਗਤ ਵਿਚ ਜਿਹੜਾ ਘਾਟਾ ਪਿਆ ਹੈ ਉਸ ਬਾਰੇ ਪੰਜਾਬੀ ਦੇ ਪਰਮੁੱਖ ਸਾਹਿਤਕਾਰਾਂ ਤੇ ਸਾਹਿਤ ਪਰੇਮੀਆਂ ਨੇ ਕਿਵੇਂ ਅਨੁਭਵ ਕੀਤਾ ਹੈ? 'ਵਰਿਆਮ' ਨਾਲ ਆਪਣੇ ਵਿਚਾਰ ਸਾਂਝੇ ਕੀਤੇ ਹਨ।**

ਪੰਜਾਬੀ ਸਾਹਿਤ ਤੇ ਸਭਿਆਚਾਰ ਦੇ ਭਵਨ ਦਾ ਜਗ-ਮਗ ਜਗਮਗ ਕਰਦਾ ਚਾਨਣ ਮੁਨਾਰਾ ਡਿਗ ਪਿਆ—ਉਹ ਜ਼ਿੰਦਗੀ ਦੇ ਹਰ ਪਹਿਲੂ ਤੇ ਰੌਸ਼ਨੀ ਸੁਟਦਾ ਸੀ। ਹੁਣ ਜ਼ਿੰਦਗੀ ਦੇ ਕਈ ਪਹਿਲੂਆਂ ਤੇ ਚਾਨਣ ਨਹੀਂ ਪਏਗਾ ਕਿਉਂਕਿ ਉਹ ਚਾਨਣ ਮੁਨਾਰਾ ਨਹੀਂ ਰਿਹਾ।

ਕੀ ਇਹ ਚਾਨਣ ਮੁਨਾਰਾ ਮੁੜ ਉਸਾਰਿਆ ਜਾ ਸਕੇਗਾ? ਉਸਾਰਿਆ ਜਾ ਸਕੇਗਾ ਮੁੱਦਤ ਪਾਕੇ—ਪਰ ਇਸ ਦੀ ਪਹਿਲੇ ਵਰਗੀ ਦੱਖ ਨਹੀਂ ਹੋਣ ਲਗੀ—ਵਖਰੀ ਦੱਖ ਹੋਵੇਗੀ!

ਜਿਹੜੀ ਦੇਣ ਪੰਜਾਬੀ ਜ਼ਬਾਨ ਤੇ ਸਭਿਆਚਾਰ ਨੂੰ ਗੁਰਬਖਸ਼ ਸਿੰਘ ਦੇ ਗਿਆ ਹੈ, ਉਹ ਅਮਰ ਹੈ। ਪੰਜਾਬੀ ਮੁਟਿਆਰ ਦੀਆਂ ਲਿਟਾਂ ਸਵਾਰਨ ਵਿਚ ਜਿਹੜਾ ਕੰਮ ਉਸ ਦੀ ਕਲਮ-ਕੰਘੀ ਨੇ ਕੀਤਾ ਹੈ, ਉਹ ਬੇਨਜ਼ੀਰ ਹੈ। ਗੁਡੀਆਂ ਨਾਲ ਖੇਡਦੀ ਪੰਜਾਬੀ ਨੂੰ ਉਸ ਨੇ ਨੁਹਾ ਧੁਹਾ ਤੇ ਸ਼ਿੰਗਾਰ ਕੇ ਤਖਤ ਤੇ ਬੈਠਣ ਦੇ ਯੋਗ ਬਣਾ ਦਿਤਾ। ਧਾਰਮਕ ਬੋਲੀ ਦੇ ਤੰਗ ਦਾਇਰੇ ਵਿਚੋਂ ਕਢ ਕੇ ਉਸ ਨੇ ਇਸ ਨੂੰ ਧਰਮ-ਨਿਰਪੇਖਤਾ ਤੇ ਸਾਇੰਸ ਦੇ ਸ਼ਾਹਰਾਹ ਉਤੇ ਪਾ ਦਿਤਾ। ਪੰਜਾਬੀ ਬੋਲੀ ਤੇ ਸਭਿਆਚਾਰ ਦਾ ਇਤਿਹਾਸ ਉਹਨਾ ਦੀ ਇਸ ਘਾਲਣਾ ਨੂੰ ਸੁਨਹਿਰੀ ਤੇ ਅਮਿਟ ਸ਼ਬਦਾਂ ਵਿਚ ਲਿਖੇਗਾ!

ਸਰਦਾਰ ਗੁਰਬਖਸ਼ ਸਿੰਘ ਜੀ ਮਰੇ ਨਹੀਂ ਹਨ ਆਪਣੀਆਂ ਰਚਨਾਵਾਂ ਵਿਚ ਪ੍ਰੀਤ ਲੜੀ ਦੀ ਹੋਂਦ ਵਿਚ, ਪ੍ਰੀਤ ਨਗਰ ਦੀ ਦੁਨੀਆ ਵਿਚ ਉਹ ਜ਼ਿੰਦਾ ਤੇ ਅਮਰ ਹਨ। ਉਹਨਾਂ ਨੇ ਲੱਖਾਂ ਮੁਰਦਿਆਂ ਨੂੰ ਜੀਵਨ ਦੀ ਜਾਚ ਦੱਸੀ ਹੈ। ਲੱਖਾਂ ਦੀ ਜ਼ਿੰਦਗੀ ਸੁਚੱਜੇ ਪਾਸੇ ਲਾਈ ਹੈ। ਉਹਨਾ ਉਹ ਕੰਮ ਕੀਤਾ ਹੈ ਜਿਹੜਾ ਇਕ ਮਹਾਨ ਸੰਸਥਾ ਨਹੀਂ ਸੀ ਕਰ ਸਕਦੀ।

ਪੰਜਾਬੀ-ਮਾਂ ਨੂੰ ਉਹਨਾਂ ਦੀ ਦੇਣ ਤੇ ਹਮੇਸ਼ਾਂ ਫ਼ਖਰ ਰਹੇਗਾ। ਆਓ ਅਸੀਂ ਵੀ ਪੰਜਾਬ ਦੇ ਇਸ ਬੇਮਿਸਾਲ ਸਪੁੱਤਰ ਤੇ ਮਾਣ ਕਰੀਏ!

ਸੋਹਨ ਸਿੰਘ ਜੋਸ਼

——

ਜਦੋਂ ਸੁਘੜ ਨੇਤਾ ਤੁਰ ਜਾਵੇ, ਕੌਮ ਦਾ ਦਿਲ ਹਨੇਰੇ ਨਾਲ ਭਰ ਜਾਂਦਾ ਹੈ ਤੇ ਜਦੋਂ ਸਾਹਿਤ ਵਿਚੋਂ ਹੁਸੀਨ ਰੂਹ ਨਿਕਲ ਜਾਵੇ, ਕੌਮਾਂਤਰੀ ਖੇਤਰ ਵਿਚ ਮਸਿਆ ਪਸਰ ਜਾਂਦੀ ਹੈ। ਸਾਡਾ ਸੂਰਜ ਡੁਬ ਗਿਆ, ਮੈਨੂੰ ਅਜਿਹਾ ਦੀਹਦਾ ਕੋਈ ਨਹੀਂ ਜਿਹੜਾ ਕਈ ਸਾਲ ਤੱਕ ਉਸ ਵਰਗੀ ਰੌਸ਼ਨੀ ਮੋੜ ਸਕੇ। ਪਰ ਅਸਾਂ ਨੂੰ ਤੀਲੀਆਂ ਵਿਖਾਉਣ ਵਾਲੇ ਦੇ ਸਦਕੇ, ਜਿਹੜਾ ਸਾਡੀ ਸਮੁੱਚੀ ਹਿੰਮਤ ਨੂੰ ਟੁੰਬਦਾ ਗਿਆ ਹੈ।

ਜਸਵੰਤ ਸਿੰਘ ਕੰਵਲ

——

ਗੁਰਬਖਸ਼ ਸਿੰਘ ਸਾਹਿਤ ਦੀ ਦੁਨੀਆਂ ਵਿਚ ਇਕ ਤ੍ਰੀਮੂਰਤੀ ਸਨ। ਉਹਨਾਂ ਦੀ ਸ਼ਖਸੀਅਤ ਮਿੱਠੀ, ਪਰੇਮੀ ਅਤੇ ਖੁਲ੍ਹੇ ਦਿਲ ਵਾਲੀ ਸੀ, ਉਹਨਾਂ ਦੀ ਵਾਰਤਕ ਕਲਾ ਫੁਲਕਾਰੀ ਦੀ ਕਸੀਦਾ ਕਲਾ ਹੈ। ਉਹਨਾਂ ਦੀ ਵਿਚਾਰ-ਸ਼ੀਲਤਾ ਸਮਾਜਕ ਵਹਿਮਾਂ ਅਤੇ ਧਾਰਮਕ ਤੁਅਸਬਾਂ ਦੇ ਜਾਲਿਆਂ ਨੂੰ ਪੰਜਾਬ ਦੀਆ ਕੰਧਾਂ, ਛੱਤਾਂ ਅਤੇ ਕੋਨਿਆਂ ਤੋਂ ਸਾਫ਼ ਕਰ ਗਈ ਹੈ। ਬੜੇ ਸ਼ੋਕ ਦੀ ਗਲ ਹੈ ਕਿ ਨਵੀਆਂ ਪੀੜ੍ਹੀਆਂ ਉਹਨਾਂ ਦੇ ਦਰਸ਼ਨਾਂ ਤੋਂ ਵਾਂਝੀਆਂ ਰਹਿ ਗਈਆਂ ਹਨ। ਕਹਿੰਦੇ ਹਨ ਕਿ ਪੂਰਨ ਸਿੰਘ ਵੀ ਇਕ ਵਧੀਆ ਤੇ ਪਿਆਰੀ ਸ਼ਖਸੀਅਤ ਸਨ। ਉਹਨਾਂ ਦਾ ਅਨੁਮਾਨ ਪ੍ਰੀਤ ਲੜੀ ਦੇ ਸਵਾਮੀ ਤੋਂ ਲਗਾਇਆ ਜਾ ਸਕਦਾ ਹੈ। ਪਰ ਜਿਸ ਨੇ ਗੁਰਬਖਸ਼ ਸਿੰਘ ਨੂੰ ਵੀ ਨਹੀਂ ਦੇਖਿਆ, ਉਹ ਦੋਹਾਂ ਦਾ ਅਨੁਮਾਨ ਕਿਸ ਤਰ੍ਹਾਂ ਲਗਾ ਸਕਣਗੇ?

ਰੋਸ਼ਨ ਲਾਲ ਆਹੂਜਾ

——

ਸ: ਗੁਰਬਖਸ਼ ਸਿੰਘ ਜੀ —ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਸ਼ਾਇਦ ਪਹਿਲੇ ਵਿਅਕਤੀ ਸਨ ਜਿਹਨਾਂ ਨੇ —"ਸਾਚ ਕਹੋਂ ਸੁਨ ਲੇਹੁ ਸਭੈ, ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ--" ਦੇ ਫਲਸਫੇ ਨੂੰ ਸ਼ਾਨ ਨਾਲ ਹੰਢਾਇਆ ਅਤੇ ਖੁਲ੍ਹੇ ਹੱਥੀਂ ਲੋਕਾਈ ਵਿਚ ਵਰਤਾਇਆ ।

ਅਜ ਉਹ ਆਪ ਨਹੀਂ ਰਹੇ ਪਰ ਆਪਣੀ ਉਹ ਲੇਖਣੀ ਛਡ ਗਏ ਨੇ ਜਿਹੜੀ ਮਨੁਖ ਦੇ ਅੰਦਰੋਂ ਉਸ ਦੀਆਂ ਨੂਰਾਨੀ ਸਿਫਤਾਂ ਨੂੰ ਜਗਾ ਕੇ ਹਮੇਸ਼ਾ ਉਸਦਾ ਰੁਤਬਾ ਉਚਿਆਂਦੀ ਰਹੇਗੀ ।

ਅਮਰ ਭਾਰਤੀ

——

..ਅਸੀਂ ਉਹ ਕਲਮ ਤੇ ਸਮਾਜ ਸੁਧਾਰਕ ਹਸਤੀ ਗਵਾ ਬੈਠੇ ਹਾਂ, ਜਿਸ ਨੇ ਪਰੀਤ ਕਰਨ ਤੇ ਨਿਭਾਉਣ ਦਾ ਆਦੇਸ਼ ਦੇ ਕੇ ਪੰਜਾਬੀ ਸਾਹਿਤ ਤੇ ਕਲਚਰ ਨੂੰ ਫਿਊਡਲ ਜ਼ਿਮੀਂਦਾਰ ਸਮਾਜ ਦੀ ਧਾਰਮਿਕ ਤੇ ਸੰਸਾਰੀ ਪਿਛਾਖੜ ਦੇ ਵਹਿਮਾਂ, ਭਰਮਾਂ, ਕੁਰੀਤੀਆਂ, ਹੁੜਮਤ ਤੇ ਅਗਿਆਨਤਾ ਦੇ ਹਨੇਰੇ ਜਫੇ ਵਿਚੋਂ ਕਢਕੇ ਅਨਧਾਰਮਿਕ, ਸਾਇੰਸੀ ਤੇ ਜਮ-ਹੂਰੀ ਜਾਗਰੂਪ ਤਰਜ ਦਿਤੀ, ਜੋ ਸਾਡੇ ਦੇਸ਼ ਵਿਚ ਹੁਣ ਪਰਚਲਤ ਹੋ ਗਏ ਹੋਏ ਸਰਮਾਇਦਾਰ ਵਿਕਾਸ ਦੀ ਤੋਰ ਦੀ ਇਤਿਹਾਸਕ ਲੋੜ ਸੀ । ਹੁਣ ਬੁਰਜੁਆ ਜੁਗ ਵਿਚ ਆਕੇ ਉਹ ਨਵੇਂ ਸਮਾਜਵਾਦੀ ਜੁਗ ਦੀ ਨਿਸ਼ਾਨ ਬਰਦਾਰ ਹੋ ਤੁਰੀ ਸੀ । ਇਸ ਤਰ੍ਹਾਂ ਉਹ ਲਗਾਤਾਰ ਪੰਜਾਹ ਸਾਲ ਸਮੇਂ ਦੇ ਅਗੇਤਰ ਨੂੰ ਹੀ ਪੇਸ਼ ਕਰਦੇ ਰਹੇ । ਉਹਨਾਂ ਦੀ ਕਲਮ ਕਦੇ ਨ ਥਕੀ ਨ ਅਕੀ ।

ਉਹਨਾਂ ਦੇ ਪਰੀਤ ਫਲਸਫੇ ਨੇ ਸਾਡੇ ਫਿਊਡਲ ਤੇ ਧਾਰਮਕ ਸਮਾਜ ਦੀ ਕਾਇਆ ਹੀ ਪਲਟ ਦਿਤੀ ਜੋ ਉਹਨਾਂ ਧਾਰਮਿਕ ਤੇ ਸਿਆਸੀ ਪਾਸਿਆਂ ਤੋਂ ਹੁੰਦੇ ਰਹੇ ਵਿਰੋਧ ਤੇ ਕਮਾਈ ਜਾਂਦੀ ਰਹੀ ਦੁਸ਼ਮਣੀ ਦੀ ਪਰਵਾਹ ਨਾ ਕਰਕੇ, ਜਾਂਦੇ ਦਮ ਤਕ ਪਰਚਾਰਿਆ ਤੇ ਅਮਲਾਇਆ ।

ਸੱਚ ਦਸੀਏ ਤਾਂ ਉਹ ਅਜ ਦੀ ਅਗਾਂਹ ਵਧੂ ਸ਼ੈਲੀ, ਸਾਹਿਤ ਤੇ ਕਲਚਰ ਦੇ ਪਿਤਾਮਾ ਸਨ, ਤਦੇ ਤਾਂ ਉਹ ਆਪਣੇ ਨਿਆਣਿਆਂ ਤੋਂ ਅਗਾਂਹ ਜਗਤ "ਦਾਰ ਜੀ" ਹੋ ਗਏ ਸਨ । ਗੁਰਚਰਨ ਸਿੰਘ ਸਹਿੰਸਰਾ

——



ਸ: ਗੁਰਬਖ਼ਸ਼ ਸਿੰਘ ਸਮਾਗਮ ਨੂੰ ਬੰਬੋਧਨ ਕਰਦੇ ਹੋਏ

ਗੁਰਬਖਸ਼ ਸਿੰਘ ਦੇ ਜਾਣ ਨਾਲ ਇਕ ਸੰਘਣਾ ਅਤੇ ਸਾਵਾ ਅਤੇ ਮਹਾਨ ਬਿਰਛ ਡਿਗ ਗਿਆਂ ਹੈ । ਮੁਸਾਫਰ ਸੋਚ ਰਹੇ ਹਨ, ਉਹ ਕਿਸਦੀ ਛਾਵੇਂ ਬੈਠਣਗੇ ?

ਇਹ ਜਹਾਨ ਗੁਰਬਖਸ਼ ਸਿੰਘ ਦੀ ਛਾਂ ਨੂੰ ਸਹਿਕਦਾ ਰਹੇਗਾ । ਸੰਤੋਖ ਸਿੰਘ ਧੀਰ

——

ਸਰਦਾਰ ਗੁਰਬਖਸ਼ ਸਿੰਘ ਚਲਾ ਗਿਆ । ਇਕ ਜੁਗ ਸਮਾਪਤ ਹੋ ਗਿਆ । ਪ੍ਰੀਤਾਂ ਦਾ ਪਹਿਰੇਦਾਰ ਤੁਰ ਗਿਆ । ਸੰਸਾਰ ਸ਼ਾਂਤੀ ਤੇ ਦੇਸ਼ ਦਾ ਦਿਲਦਾਰ ਤੁਰ ਗਿਆ । ਕੌਣ ਆਵੇਗਾ ਕੋਈ ਏਡਾ ਸੋਹਣਾ । ਪ੍ਰੀਤਮ ਸਿੰਘ ਕਵੀ

——

ਤੁਸੀਂ ਜਾਣਦੇ ਹੀ ਹੋ ਕਿ ਮਧਕਾਲ ਦੇ ਅੰਤ ਤੀਕ ਸਾਡੇ ਚਿੰਤਨ ਉਤੇ ਅਧਿਆਤਮਵਾਦੀ ਵਿਚਾਰਾਂ ਦੀ ਪਕੜ ਰਹੀ ਹੈ । ਪਰਲੋਕ ਨੂੰ ਸਤ ਅਤੇ ਇਹਲੋਕ ਨੂੰ ਅਸੱਤ ਜਾਂ ਮਿਥਿਆ ਕਿਹਾ ਜਾਂਦਾ ਰਿਹਾ । ਗੁਰਬਖਸ਼ ਸਿੰਘ ਦੀ ਸਭ ਤੋਂ ਵੱਡੀ ਦੇਣ ਇਹ ਹੈ ਕਿ ਉਹਨਾਂ ਨੇ ਪਰਲੋਕਵਾਦ ਦੀ ਥਾਂ ਇਹ ਲੋਕਵਾਦ ਉਤੇ ਜ਼ੋਰ ਦਿਤਾ ਅਤੇ 60 ਸਾਲ ਦੀ ਲਗਾਤਾਰ ਘਾਲਣਾ ਦੇ ਬਾਦ ਇਸ ਮਨੋਰਥ ਵਿਚ ਸਫਲ ਵੀ ਹੋਏ । ਮੋਹਨ ਸਿੰਘ (ਪ੍ਰੋ:)

——

ਗੁਰਬਖਸ਼ ਸਿੰਘ ਪ੍ਰੀਤ ਲੜੀ ਦੇ ਸਦਾ ਸਦਾ ਲਈ ਤੁਰ ਜਾਣ ਨਾਲ ਇਕ ਪੂਰੇ ਯੁਗ ਦਾ ਅੰਤ ਹੈ। ਆਪਣੇ ਜੀਵਨ ਵਿਚ ਉਹਨਾਂ ਜੋ ਲਿਖਿਆ ਤੇ ਜਿਹੜਾ ਕੰਮ ਕੀਤਾ, ਉਹ ਸਰਬੱਤ ਦੇ ਭਲੇ ਲਈ। ਜਿਵੇਂ ਰਾਬਿੰਦਰ ਨਾਥ ਟੈਗੋਰ ਨੇ ਸ਼ਾਂਤੀ ਨਿਕੇਤਨ ਦੀ ਸਥਾਪਨਾ ਕੀਤੀ ਤੇ ਆਪਣਾ ਸੰਦੇਸ਼ ਭਾਰਤੀਆਂ ਨੂੰ ਦਿਤਾ, ਉਵੇਂ ਹੀ ਗੁਰਬਖਸ਼ ਸਿੰਘ ਹੋਰਾਂ ਪ੍ਰੀਤਨਗਰ ਵਿਚ ਸਮੁਚੇ ਸੰਸਾਰ ਨੂੰ ਇਕ ਲੜੀ ਵਿਚ ਪਰੋਣ ਲਈ ਤਪ ਕੀਤਾ। ਉਹ ਆਦਰਸ਼ਵਾਦੀ ਤੇ ਮਨੁਖਤਾ-ਪਰੇਮੀ ਜਿਊੜੇ ਸਨ। ਉਹ ਆਪਣੀਆਂ ਰਚਨਾਵਾਂ ਰਾਹੀਂ ਸਦਾ ਲਈ ਸਾਡੇ ਅੰਗ ਸੰਗ ਰਹਿਣਗੇ। ਪ੍ਰੀਤਮ ਸਿੰਘ (ਪ੍ਰੋ:)

——

'ਪ੍ਰੀਤ' ਦੇ ਪੁਜਾਰੀ 'ਪ੍ਰੀਤ ਲੜੀ' ਦੇ ਸੰਪਾਦਕ, 'ਪ੍ਰੀਤ ਨਗਰ' ਦੇ ਉਸਰਈਏ ਸਰਦਾਰ ਗੁਰਬਖਸ਼ ਸਿੰਘ ਵਿਅਕਤੀ ਨਹੀਂ ਸੰਸਥਾ ਸਨ, ਜਿਹਨਾਂ ਪੰਜਾਬੀ ਵਾਰਤਕ ਨੂੰ ਅਰਸ਼ ਤੋਂ ਫਰਸ਼ ਤੇ ਲਿਆ ਕੇ ਸ਼ਿੰਗਾਰਿਆ,ਸ਼ਬਦਾਂ ਦ ਜਾਦੂ ਨਾਲ, ਖਿਆਲਾਂ ਦੀ ਖ਼ੂਬਸੂਰਤੀ ਨਾਲ ਅਤੇ ਪੰਜਾਬੀਆਂ ਨੂੰ ਸੁਪਨੇ ਦਿਤੇ...ਮਾਨਵ ਪਿਆਰ ਦੇ। ਪੰਜਾਬੀ ਅਤੇ ਪੰਜਾਬ ਦੇ ਇਤਿਹਾਸ ਵਿਚ ਉਹ ਮੀਲ ਪੱਥਰ ਹਨ।

ਵਿਸ਼ਵਾਨਾਥ ਤਿਵਾੜੀ

——

'ਇਕ ਦੁਨੀਆਂ ਤੇ ਪਰਲੋ ਆਵੇ ਇਕ ਜੋ ਤਾਰਾ ਟੁਟਦਾ,
ਉਂਝ ਤੇ ਭਾਵੇਂ ਅੰਬਰ ਰਹਿੰਦਾ ਤਾਰਿਆਂ ਭਰਿਆ ਭਰਿਆ'

ਅਸੀਂ ਮਹਿਫਲ 'ਚ ਭਾਵੇਂ ਹਜਾਰ ਦੀਵੇ ਬਾਲਾਂਗ ਪਰ ਦਾਰ ਜੀ ਬਿਨਾਂ ਹਨੇਰਾ ਹੀ ਰਹੇਗਾ। ਮੇਰੀ ਕਾਮਨਾ ਹੈ ਕਿ ਇਹ ਜੋ ਸੂਰਜ ਡੁਬਿਆ ਹੈ ਫੇਰ ਕਿਸੇ ਤੁਹਾਡੇ ਮੇਰੇ ਰੂਪ 'ਚ ਤਲੂ ਹੋਵੇ। ਕੰਵਰ ਸੁਖਦੇਵ

——

ਸ: ਗੁਰਬਖ਼ਸ਼ ਸਿੰਘ ਦੀ ਕਲਮ ਦੇ ਜਾਦੂ ਨੇ ਸਾਨੂੰ ਬਾਲ-ਉਮਰੇ ਅਜਿਹਾ ਕੀਲਿਆ ਕਿ ਅਸੀਂ ਉਹਨਾਂ ਦੇ ਹੋਕੇ ਰਹਿ ਗਏ। ਉਹਨਾਂ ਨੇ ਸਾਨੂੰ ਚਾਨਣ ਦਿਤਾ ਤੇ ਰੂੜ੍ਹੀਵਾਦੀ ਵਿਚਾਰਾਂ ਦੀ ਖਲਜਗਣ ਵਿਚੋਂ ਕਢਕੇ ਨਵੀਨ ਵਿਚਾਰਾਂ ਦੀ ਗੁੜ੍ਹਤੀ ਦਿਤੀ।

ਉਹਨਾਂ ਦੇ ਤੁਰ ਜਾਣ ਤੇ ਇੰਜ ਮਹਿਸੂਸ ਹੁੰਦਾ ਹੈ ਜਿਵੇਂ ਕਿਸੇ ਵਡੇਰੇ ਦਾ ਹੱਥ ਸਿਰਤੋਂ ਚੁਕਿਆ ਗਿਆ ਹੋਵੇ।

ਪ੍ਰੀਤਮ ਸਿੰਘ ਪੰਛੀ

——



ਜੀਵਨ ਸਾਥੀ : ਸ: ਗੁਰਬਖ਼ਸ਼ ਸਿੰਘ ਤੇ ਮਾਤਾ ਜਗਜੀਤ ਕੌਰ

ਦਾਰ ਜੀ ਦੇ ਸਰੀਰਕ ਤੌਰ ਤੇ ਵਿਛੜ ਜਾਣ ਤੇ ਜੋ ਅਸਰ ਮਨ ਤੇ ਪਿਆ ਹੈ ਅਜੇ ਸ਼ਬਦ ਉਸ ਦੇ ਹਾਣ ਦੇ ਲਭ ਨਹੀਂ ਰਹੇ। ਕੁਝ ਵਕਤ ਦਰਕਾਰ ਹੈ। ਉਂਜ ਦਾਰ ਜੀ ਉਹਨਾਂ ਕੁਝ ਕੁ ਸੁਭਾਗੇ ਵਿਅਕਤੀਆਂ ਵਿਚੋਂ ਹਨ ਜਿਹੜੇ ਜਨਮ ਹੀ ਲੈਂਦੇ ਹਨ ਮਰਦੇ ਕਦੇ ਵੀ ਨਹੀਂ। ਪ੍ਰਕਿਰਤੀ ਦੇ ਨਿਯਮ ਵਿਚ ਇਕ ਛੋਟ ਮਾਤਰ ਹੁੰਦੇ ਹਨ।

ਸੁਰਜੀਤ ਖੁਰਸ਼ੀਦੀ

——

ਜਦੋਂ ਮੈਂ ਪ੍ਰੀਤਨਗਰ ਹੁੰਦਾ ਸਾਂ ਤਾਂ ਸ: ਗੁਰਬਖਸ਼ ਸਿੰਘ ਜੀ ਨੂੰ ਮੈਂ ਦਾਰ ਜੀ ਆਖ ਕੇ ਬੁਲਾਉਂਦਾ ਹੁੰਦਾ ਸਾਂ। ਦਾਰ ਜੀ ਦੇ ਸਦੀਵੀ ਵਿਛੋੜੇ ਸਬੰਧੀ ਮੇਰਾ ਅਨੁਭਵ ਇਸ ਤੋਂ ਬਿਨਾਂ ਹੋਰ ਕੀ ਹੋ ਸਕਦਾ ਹੈ ਕਿ ਇਕ ਵਾਰ ਤਾਂ ਮੈਂ ਚਕਰਾ ਕੇ ਰਹਿ ਗਿਆ। ਦੁੱਖ ਇਹ ਨਹੀਂ ਕਿ ਅਚਾਨਕ ਹੀ ਸਮੇਂ ਦੀ ਖੁੱਡ ਵਿਚੋਂ ਮੌਤ ਦਾ ਰਾਈ ਦੇ ਦਾਣੇ ਜਿੰਨਾ ਕਾਲਾ ਸ਼ਾਹ ਪਲ ਨਿਕਲ ਆਇਆ, ਦੁਖਾਂਤ ਇਹ ਹੈ ਕਿ ਇਸ ਚਹਿਰੀ ਪਲ ਨੇ ਦਾਰ ਜੀ ਨੂੰ ਦੇਹ ਸਣੇ ਡਕਾਰ ਲਿਆ ਤੇ ਪਿੱਛੇ ਦਾਰ ਜੀ ਦੀ ਨਿਰਜਿੰਦ ਦੇਹੀ ਦੇ ਰੂਪ ਵਿਚ ਕੁੰਜ ਲਾਹ ਕੇ ਪਤਾ ਨਹੀਂ ਕਿੱਧਰ ਤਿੱਤਰ ਹੋਇਆ। ਅੱਜ ਤੀਕ ਰਾਈ ਦਾ ਪਹਾੜ ਤਾਂ ਬਣਦਾ ਡਿੱਠਾ ਸੀ ਪਰ ਚਾਨਣ ਦੇ ਏਡੇ ਵੱਡੇ ਪਰਬਤ ਨੂੰ ਰਾਈ ਦੇ ਦਾਣੇ ਜਿੰਨੇ ਕਾਲੇ ਸ਼ਾਹ ਪਲ ਵਿਚ ਅਲੋਪ ਹੁੰਦਿਆਂ ਕਦੇ ਨਹੀਂ ਸੀ ਡਿੱਠਾ। ਇਕ ਨਿੱਕਾ ਜਿਹਾ ਮਿਤ੍ਰੂ ਪਲ ਏਡੇ ਵੱਡੇ ਚਾਨਣ ਦੇ ਪਹਾੜ ਨੂੰ ਪਚਾਏਗਾ ਕਿਵੇਂ? ਜੇ ਕੀੜੀ ਵਾਂਗ ਇਸ ਪਹਾੜ ਨੂੰ ਅਜੇ ਮੂੰਹ ਵਿਚ ਹੀ ਫੜ ਰਖਿਆ ਹੈ ਤਾਂ ਅਨੰਤ ਵਿਚ ਸਮਾ ਜਾਣ ਲਈ ਕਿਧਰੋਂ ਦੀ ਲੰਘੇਗਾ, ਕਿਉਂਕਿ ਇਹ ਕਾਲਾ ਦੂਤ ਪਲ ਜਿੱਧਰ ਵੀ ਜਾਏਗਾ, ਇਸ ਦੇ ਰਾਹ ਵਿਚ ਦਾਰ ਜੀ ਦੀ ਕਲਮ ਦੇ ਵਾਹੇ ਕਰੋੜਾਂ ਅੱਖਰ ਜਗਮਗ ਜਗਮਗ ਕਰ ਰਹੇ ਹੋਣਗੇ। ਦਾਰ ਜੀ ਜੋਤੀ ਜੋਤ ਸਮਾਏ ਹਨ, ਮਰੇ ਨਹੀਂ। ਦਾਰ ਜੀ ਸਦਾ ਸਦਾ ਲਈ ਆਪਣੀ ਸਮੁਚੀ ਸਾਹਿੱਤਕ ਦੇਣ ਦੇ ਰੂਪ ਵਿਚ ਪੁੰਨਿਆਂ ਦੇ ਚੰਨ ਵਾਂਗ ਚਮਕਦੇ ਰਹਿਣਗੇ।

ਪ੍ਰਿੰ: ਤਖ਼ਤ ਸਿੰਘ

——

ਪੰਜਾਬੀ ਗੱਦ ਦੀ ਨਵੀਨ ਸ਼ੈਲੀ ਨੂੰ ਜਨਮ ਦੇ ਕੇ ਅਤੇ ਇਸ ਨੂੰ ਪਾਲ ਪਲੋਸ ਕੇ ਇਸ ਦੇ ਸਯੋਗ ਵਾਰਸਾਂ ਦੇ ਹਥ ਸੌਂਪ ਕੇ ਪੰਜਾਬੀ ਗੱਦ ਦਾ ਪਿਤਾਮਾ ਗੁਰਬਖਸ਼ ਸਿੰਘ ਸਾਥੋਂ ਸਦਾ ਲਈ ਵਿਛੜ ਗਿਆ ਹੈ।

ਗੁਰਬਖਸ਼ ਸਿੰਘ ਦੀ ਪੰਜਾਬੀ ਬੋਲੀ ਨੂੰ ਦੇਣ ਉਸਦੀ ਨਿਵੇਕਲੀ ਸ਼ੈਲੀ ਹੀ ਨਹੀਂ ਸਗੋਂ ਮਨੁਖੀ ਕਦਰਾਂ ਕੀਮਤਾਂ ਪ੍ਰਤੀ ਉਸਦੇ ਨਵੀਨ ਵਿਗਿਆਨਕ ਅਤੇ ਤਰਕਪੂਰਨ ਵਿਚਾਰ ਤਥਾ ਸੋਚਣੀ ਵੀ ਸ਼ਾਇਦ ਆਪਣਾ ਸਾਨੀ ਨਹੀਂ ਰਖਦੀ। ਉਨ੍ਹਾਂ ਦੀ ਸਹਿਜ ਪਿਆਰ ਦੀ ਫਿਲਾਸਫੀ ਜਾਂ ਰਾਜਸੀ ਮਸਲਿਆਂ ਵਲ ਉਨ੍ਹਾਂ ਦੀ ਪਹੁੰਚ ਬਾਰੇ ਮਤਭੇਦ ਹੋਵੇ ਤਾਂ ਹੋਵੇ ਪਰ ਉਨ੍ਹਾਂ ਦੀ ਰੌਸ਼ਨ ਖਿਆਲੀ, ਵੈਸ਼ਾਲ ਦ੍ਰਿਸ਼ਟੀ, ਡੂੰਘੇ ਗਿਆਨ ਅਤੇ ਸਰਬ ਪੱਖੀ ਜਾਣਕਾਰੀ ਦੀ ਸਾਰਥਕਤਾ ਬਾਰੇ ਕੋਈ ਕਿੰਤੂ ਨਹੀਂ ਹੋ ਸਕਦਾ।

ਉਨ੍ਹਾਂ ਦੀਆਂ ਕਹਾਣੀਆਂ ਅਤੇ ਨਾਵਲ, ਵਿਸ਼ੇਸ਼ ਕਰਕੇ ਨਾਵਲ 'ਅਣ ਵਿਆਹੀ ਮਾਂ' ਅਤੇ 'ਰੁਖਾਂ ਦੀ ਜੀਰਾਂਦ, ਕਹਾਣੀ ਕਹਿਰੂ ਦਸ ਨੰਬਰੀਆ, ਅਤੇ 'ਮੈਨਾ ਭਾਬੀ' ਅਤੇ ਨਾਟਕ 'ਰਾਜ ਕੁਮਾਰੀ ਲਤਿਕਾ' ਕਿਸਨੂੰ ਭੁਲ ਸਕਦੇ ਹਨ।

ਪੰਜਾਬੀ ਲੇਖਣੀ ਉੱਤੇ ਗੁਰਬਖਸ਼ ਸਿੰਘ ਦੀ ਛਾਪ ਪਿਛਲੇ ਪੰਜਾਹ ਸਾਲ ਬਹੁਤ ਗੂੜੀ ਰਹੀ ਹੈ ਅਤੇ ਇਸੇ ਲੇਖਣੀ ਸਦਕਾ ਉਨ੍ਹਾਂ ਦਾ ਪ੍ਰਭਾਵ ਅਤੇ ਯਾਦ ਪੰਜਾਬੀ ਪਾਠਕਾਂ, ਲੇਖਕਾਂ ਅਤੇ ਪੱਤਰਕਾਰਾਂ ਉੱਤੇ ਸਦੀਵ ਕਾਲ ਤਕ ਕਾਇਮ ਰਹੇਗੀ।

'—ਈਸ਼ਰ ਸਿੰਘ ਅਟਾਰੀ

——

ਸ: ਗੁਰਬਖਸ਼ ਸਿੰਘ ਪ੍ਰੀਤ ਲੜੀ ਦੇ ਅਕਾਲ ਚਲਾਣੇ ਨਾਲ ਜੋ ਖ਼ਲਾਅ ਪੰਜਾਬੀ ਸਾਹਿਤ ਵਿਚ ਪੈਦਾ ਹੋਇਆ ਹੈ, ਉਸ ਬਾਰੇ ਥੋੜ੍ਹਿਆਂ ਸ਼ਬਦਾਂ ਵਿਚ ਕੁਝ ਨਹੀਂ ਕਿਹਾ ਜਾ ਸਕਦਾ। ਬਕੌਲ ਇਕਬਾਲ—

ਹਜ਼ਾਰੋਂ ਸਾਲ ਨਰਗਸ ਅਪਨੀ ਬੇਨੂਰੀ ਪੇ ਰੋਤੀ ਹੈ
ਬੜੀ ਮੁਸ਼ਕਿਲ ਸੇ ਹੋਤਾ ਹੈ ਚਮਨ ਮੇਂ ਦੀਦਾਵਰ ਪੈਦਾ

ਗੁਰਬਖਸ਼ ਸਿੰਘ ਜੀ ਪੰਜਾਬੀ ਸਾਹਿਤ ਦੇ ਉਹ ਦੀਦਾਵਰ ਸਨ ਜਿਹੜੇ ਸਦੀਆਂ ਬਾਅਦ ਹੀ ਕਿਤੇ ਪੈਦਾ ਹੁੰਦੇ ਹਨ। ਪੰਜਾਬੀ ਸਾਹਿਤ ਫੁਲਵਾੜੀ ਦੀ ਨਰਗਸ ਦੀਆਂ ਅੱਖਾਂ ਪਤਾ ਨਹੀਂ ਕਦੋਂ ਤਕ ਸਿੱਲ੍ਹੀਆਂ ਰਹਿਣ।

— ਜਗਤਾਰ
ਗੌ: ਕਾਲਜ ਹੁਸ਼ਿਆਰਪੁਰ।

——

ਇਕ ਬੋਹੜ ਸੀ—ਜਿਸ ਦੀ ਛਾਂ ਹੇਠਾਂ ਤੁਰੇ ਜਾਂਦੇ ਮੁਸਾਫਰ, ਆਜੜੀ ਮੁੰਡੇ, ਥੱਕੇ ਮਾਂਦੇ ਹਾਲੀ ਤੇ ਬਜ਼ੁਰਗ ਬੈਠਿਆ ਕਰਦੇ ਸਨ, ਉਹ ਸਾਥੋਂ ਖੋਹ ਲਿਆ ਗਿਆ।

ਅਗੇ ਅਸੀਂ ਮਾਣ ਨਾਲ ਕਹਿੰਦੇ ਸਾਂ ਕਿ ਗੁਰਬਖਸ਼ ਸਿੰਘ ਵਰਗਾ ਅੰਤਰ-ਰਾਸ਼ਟਰੀ ਖਿਆਤੀ ਦਾ ਮਾਲਕ ਸਾਡਾ ਸਮਕਾਲੀ ਹੈ, ਸਾਡਾ ਪਿਤਾਮਾ ਹੈ – ਅਸੀਂ ਮਿਹਟਰ ਹੋ ਗਏ ਹਾਂ। ਪਹਿਲਾਂ ਨਾਨਕ ਸਿੰਘ ਤੁਰ ਗਏ, ਫਿਰ ਸਾਹਨੀ, ਫਿਰ ਮੁਸਾਫਿਰ ਤੇ ਹੁਣ ਦਾਰ ਜੀ, ਇਹ ਸਿਲਸਿਲਾ ਜਾਪਦਾ ਹੈ ਕਦੀ ਖਤਮ ਨਹੀਂ ਹੋਣਾ, ਪੰਜਾਬੀ ਦੇ ਲਾਲ ਸਾਥੋਂ ਖੁਸ ਰਹੇ ਨੇ।

ਡਾ: ਕੁਲਬੀਰ ਸਿੰਘ ਕਾਂਗ

——

ਸ: ਗੁਰਬਖਸ਼ ਸਿੰਘ ਪ੍ਰੀਤ ਲੜੀ, ਪ੍ਰੀਤਾਂ ਦਾ ਵਣਜਾਰਾ ਸੀ। ਪੰਜਾਬੀ ਵਾਰਤਕ ਨੂੰ ਵਿਸ਼ੇ ਤੇ ਸ਼ੈਲੀ ਦੋਵਾਂ ਪੱਖਾਂ ਤੋਂ ਨਵੀਂ ਤੇ ਉਸਾਰੂ ਸੇਧ ਦੇਣ ਵਾਲਾ ਸੀ, ਉਸ ਨੇ ਮਾਤ-ਬੋਲੀ ਦੀ ਝੋਲੀ ਹਰ ਰੰਗ ਤੇ ਹਰ ਖੁਸ਼ਬੂ ਵਾਲੇ ਸ਼ਬਦ-ਪੁਸ਼ਪਾਂ ਨਾਲ ਭਰ ਦਿੱਤੀ। ਉਨ੍ਹਾਂ ਦੀ ਲਿਖਤ ਵਾਂਗ ਹੀ ਉਨ੍ਹਾਂ ਦੀ ਸ਼ਖਸੀਅਤ ਵਿਚ ਠਰ੍ਹਮਾ, ਸ਼ਾਂਤੀ, ਸੰਜਮ, ਸੁੰਦਰਤਾ ਤੇ ਕਰੀਨਾ ਸੀ ਜੋ ਉਹ ਜਾਣੇ-ਅਨਜਾਣੇ ਹਰ ਪ੍ਰੀਤ ਸਨੇਹੀ ਨੂੰ ਦਿੰਦੇ ਰਹਿੰਦੇ ਸਨ। ਉਨ੍ਹਾਂ ਦੇ ਦਿਲ ਅੰਦਰ ਅਪਣੇ ਪੰਜਾਬ ਲਈ, ਆਪਣੇ ਆਲੇ ਦੁਆਲੇ ਲਈ, ਬਹੁਤ ਕੁਝ ਨਵਾਂ ਕਰ ਦੇਣ, ਪਰਿਵਰਤਨ ਕਰ ਦੇਣ ਦੀ ਪ੍ਰਬਲ ਚਾਹ ਸੀ, ਆਪਣੀ ਧਰਤੀ ਤੇ ਇਸ ਦੇ ਲੋਕਾਂ ਲਈ ਅਥਾਹ ਪਿਆਰ ਸੀ, ਦਰਦ ਤੇ ਪੀੜ ਸੀ ਅਤੇ ਸਭ ਤੋਂ ਵਧ ਕੇ ਸੀ ਇਕ ਸੁਹਿਰਦ ਆਤਮਾ, ਮੈਂ ਪੰਜਾਬੀ ਕੌਮ ਦੇ ਇਸ ਮਹਾਨ ਸੋਗੀ ਪੁਰਬ ਵਿਚ ਸ਼ਰੀਕ ਹੋ ਰਿਹਾਂ।

ਡਾ: ਧਰਮ ਪਾਲ ਸਿੰਗਲ

——

ਪੰਜਾਬੀ ਸਾਹਿਤ ਦਾ ਇਮਾਮ ਗੁਰਬਖਸ਼ ਸਿੰਘ ਉਹ ਮਾਲੀ ਏ ਜਿਨ ਨਵੇਂ ਨਵੇਂ ਫੁੱਲ ਕਲਮਾਂ ਕੱਟ ਕੱਟ ਕੇ ਲਾਏ। ਨਵੀਆਂ ਪਿਉਂਦਾ ਲਗਾ ਕੇ ਰੁੱਖ ਉਗਾਏ ਪੰਜਾਬ ਨੂੰ ਗੁਲਜ਼ਾਰ ਬਨਾਉਣ ਲਈ। ਜਦ ਫਲ ਲਗੇ ਹਨ, ਫੁੱਲਾਂ ਤੇ ਬਹਾਰ ਆਈ ਏ, ਉਹ ਮਾਲੀ ਨਹੀਂ ਰਿਹਾ। ਬਾਗ ਸੁੰਵਾ ਸੁੰਵਾ ਹੈ।

ਬੋਲੀ ਦੇ ਜਾਦੂਗਰ ਨੂੰ ਸਾਰਾ ਪੰਜਾਬ ਕਦੇ ਨਹੀਂ ਭੁੱਲ ਸਕਦਾ। ਮੇਰੇ ਹੱਥ ਵਿਚ ਗੁਲਦਸਤਾ ਹੈ ਉਸ ਦੇ ਬਾਗ ਦੇ ਫੁੱਲਾਂ ਦਾ ਜਿਨੂੰ ਮੈਂ ਅੱਖਾਂ ਨਾਲ ਲਾਉਂਦਾ ਹਾਂ ਤੇ ਬਾਰ ਬਾਰ ਚੁੰਮਦਾ ਹਾਂ। ਕੀ ਇਹ ਘਾਟਾ ਕਦੇ ਪੂਰਾ ਹੋਵੇਗਾ? ਕਦੀ ਨਹੀਂ:

ਹਰਨਾਮ ਦਾਸ ਸਹਿਰਾਈ

——



ਸਰਦਾਰ ਜੀ ਅੰਤਰ ਰਾਸ਼ਟਰੀ ਪ੍ਰਸਿਧੀ ਦੇ ਮਾਲਕ ਸਨ
ਤਸਵੀਰ ਵਿਚ :- ਰੂਸ ਦੇ ਸਾਬਕਾ ਪ੍ਰਧਾਨ ਮੰਤਰੀ ਖਰੂਸ਼ਚੇਵ ਨਾਲ :- ਡਾ: ਮੁਲਕ ਰਾਜ ਅਨੰਦ ਅਤੇ ਸ੍ਰੀਮਤੀ ਪ੍ਰਭਜੋਤ ਕੌਰ ਵੀ ਦਿਖਾਈ ਦੇ ਰਹੇ ਹਨ।

ਇਤਿਹਾਸ ਗੁਆਹ ਹੈ ਕਿ ਹਰ ਨਵੀਂ ਤੇ ਅੱਗੇ-ਵਧੂ ਚੰਗਾਈ ਦਾ ਵਿਰੋਧ ਪਹਿਲਾਂ ਐਸੇ ਅੱਤ-ਸਿਆਣਿਆਂ ਤੋਂ ਸ਼ੁਰੂ ਹੁੰਦਾ ਰਿਹਾ ਹੈ, ਜਿਨ੍ਹਾਂ ਦੀ ਪਹੁੰਚ ਜੀਵਨ-ਸੱਚਾਈ ਦੇ ਸਿਟਿਆਂ ਤੋਂ ਉੱਤੇ ਤਾਂ ਹੁੰਦੀ ਨਹੀਂ, ਪਰ ਹੰਕਾਰੀ ਹੋਈ ਜ਼ਬਾਨ ਬਹੁਤ ਚਲਦੀ ਹੈ। ਅਜਕਲ ਵੀ ਕੁਝ ਐਸੇ ਹੀ ਖਾਸ ਪ੍ਰਕਾਰ ਦੇ, ਸੀ. ਆਈ. ਏ. ਦੀ ਗੁੱਝੀ ਪਕੜ ਤੇ ਮਾਰ ਹੇਠ ਆਏ ਫੈਸ਼ਨੇਬਲ ਅਖਾਉਤੀ ਲੇਖਕਾਂ ਦਾ ਕਿਤੇ ਕਿਤੇ ਇਕੱਠ ਦਿਖਾਈ ਦੇਂਦਾ ਹੈ, ਜੋ ਅੱਖਾਂ-ਮੀਟੀ ਇਕ ਦੂਜੇ ਦੇ ਮਗਰ ਲੱਗੇ. ਚੁਰਾਹਿਆਂ ਵਿਚ ਖਲੋਤੇ ਸ: ਗੁਰਬਖਸ਼ ਸਿੰਘ ਦੀ ਮੁਖਾਲਫਤ ਕਰਨ ਵਿਚ ਹੀ ਆਪਣੀ ਸ਼ਾਨ ਸਮਝੀ ਬੈਠੇ ਹਨ ਪਰ ਸ਼ਾਇਦ ਉਹਨਾਂ ਨੂੰ ਪਤਾ ਨਹੀਂ ਕਿ ਜਿਸ ਪੰਜਾਬੀ ਸਭਿਆਚਾਰ ਦੀ ਨਦੀ ਵਿਚੋਂ ਉਹਨਾ ਨੇ ਕੋਈ ਚੁਲ਼ੀ ਭੁੱਲ ਭੁਲੇਖੇ ਲਈ ਹੈ, ਉਸੇ ਸਭਿਆਚਾਰ ਦੇ ਲਹੂ ਵਿਚ, ਅੱਗੇ ਵਧੂ ਨਿਰੋਆ-ਪਨ, ਸੁਘੜ ਦਲੀਲ, ਸੁਚੀ ਕਮਾਈ, ਮਿਹਨਤ ਤੇ ਕਹਿਣ ਸੁਣਨ ਦੀ ਸੁਚੱਜਤਾ, ਸ਼ੀਲਤਾ, ਦਲੇਰੀ ਤੇ ਸਹੀ ਖੁਦਦਾਰੀ ਦੇ ਵੱਧ-ਸੁ-ਵੱਧ ਤੱਤ ਲਿਆਉਣ ਵਾਲਾ ਸ: ਗੁਰਬਖਸ਼ ਸਿੰਘ (ਪ੍ਰੀਤ ਲੜੀ) ਹੀ ਸੀ, ਏਸ ਸਭਿਆਚਾਰ ਉਤੇ ਅੰਧ-ਵਿਸ਼ਵਾਸ ਦੀਆਂ ਛਾਈਆਂ ਜ਼ਹਿਰੀਲੀਆਂ ਧੁੰਦਾਂ ਨਾਲ ਸਭ ਤੋਂ ਵੱਧ ਟੱਕਰ ਲੈਣ ਵਾਲਾ ਵੀ ਏਹੋ ਵਰਿਆਮ ਸੀ, ਜੋ ਕਦੇ ਨਹੀਂ ਮਰ......ਸਕਦਾ, ਜ਼ਿੰਦਗੀ ਬਾਰੇ ਜਿਸ ਦੀ ਢੂੰਡ ਤੇ ਤਪਸਿਆ ਤੋਂ, 'ਸੁਹਿਰਦ' ਨੌਜਵਾਨਾਂ ਤੇ ਜੀਵਨ-ਜਗਿਆਸੂਆਂ ਨੂੰ ਅਚੇਤ-ਸੁਚੇਤ ਤੌਰ ਤੇ ਦਾਨਣ ਮਿਲਦਾ ਰਹੇਗਾ...ਮੰਨੇ ਭਾਂਵੇਂ ਕੋਈ ਅਜੇ ਨਾ ਮੰਨੇ।

—ਸੁਮੇਰ

——

ਸ: ਗੁਰਬਖਸ਼ ਸਿੰਘ "ਪ੍ਰੀਤਾਂ ਦਾ ਪਹਿਰੇਦਾਰ" ਤੁਰ ਗਿਆ ਹੈ। ਜਿਸ ਨੇ ਜ਼ਿੰਦਗੀ ਨੂੰ ਇਹ ਸਮਝਾਇਆ ਸੀ ਕਿ "ਪਿਆਰ ਕਬਜ਼ਾ ਨਹੀਂ ਪਛਾਣ ਹੈ"। ਤੇ "ਸਾਂਵੀ ਪਧਰੀ ਜ਼ਿੰਦਗੀ" ਮਾਣਦਾ, "ਤੇ ਜੀਵਨ ਭਖਦੀ ਚੰਗਿਆੜੀ" ਨੂੰ ਅੰਤਮ ਸਾਹ ਤਕ ਕਾਇਮ ਰਖਣਾ ਉਸ "ਸ਼ਬਦਾਂ ਦੇ ਜਾਦੂ-ਗਰ" ਦਾ ਹੀ ਕੰਮ ਸੀ। "ਅਨੋਖੇ ਅਤੇ ਇਕੱਲੇ" ਹੁੰਦਿਆਂ ਵੀ ਉਹ ਦੁਨੀਆਂ ਦੇ ਵਿਚ ਵਿਚਰਦਾ ਸੀ, "ਅਨਵਿਆਹੀ ਮਾਂ" ਤੇ ਰਾਜਕੁਮਾਰੀ ਲਤਕਾ" ਨੂੰ ਜਨਮ ਦੇਣ ਵਾਲਾ "ਪਰਮ ਮਨੁਖ" ਅਜ ਕਿਤੇ ਨਜ਼ਰੀਂ ਨਹੀਂ ਆਉਂਦਾ। ਪਰ ਉਸ ਦੀ ਆਤਮਾਂ ਕਿਸੇ "ਸਹਜ" ਦੇ ਆਸ਼ਕ ਵਾਂਗ ਸਦਾ ਸਾਡੇ ਵਿਚ ਵਿਚਰਦੀ ਰਹੇਗੀ।

ਦਰਦ ਕੁਛ ਮਾਲੂਮ ਹੈ ਵੋਹ ਲੋਗ ਸਭ
ਕਿਸ ਤਰਫ ਸੇ ਆਏ ਥੇ ਕਿਧਰ ਚਲੇ

ਬੂਟਾ ਸਿੰਘ (ਕਹਾਣੀਕਾਰ)

——

ਦਾਰ ਜੀ ਤੇ ਉਹਨਾਂ ਦੇ ਪ੍ਰਵਾਰ ਨਾਲ ਸਾਹਨੀ ਪ੍ਰਵਾਰ ਦੇ ਬੜੇ ਮਿੱਠੇ ਸੰਬੰਧ ਰਹੇ ਹਨ। ਇਕੋ ਜਿਹੇ ਵਿਚਾਰ ਹੋਣ ਸਦਕਾ ਇਹ ਸੰਬੰਧ ਹੋਰ ਵੀ ਨਜ਼ਦੀਕੀ ਰਹੇ ਹਨ। ਸੋ ਉਨ੍ਹਾਂ ਦਾ ਵਿਛੋੜਾ ਮੇਰੇ ਲਈ ਇਕ ਜ਼ਾਤੀ ਸਦਮਾ ਹੈ।

ਸਰਦਾਰ ਗੁਰਬਖਸ਼ ਸਿੰਘ ਜੀ ਨੂੰ ਮੈਂ ਇਕ ਯੁਗ ਪੁਰਸ਼ ਕਹਾਂਗੀ। ਉਹ ਪਰੰਪਰਾ ਦੇ ਕਿਹਤਰੀਨ ਵਿਚਾਰਾਂ ਤੋਂ ਲੈ ਕੇ ਅਜ ਦੇ ਨਵੀਨਤਮ ਵਿਚਾਰਾਂ ਦੇ ਮਾਲਿਕ ਸਨ। ਸੱਚੇ ਤਰੱਕੀ ਪਸੰਦ ਮਨੁਖ ਤੇ ਲਿਖਾਰੀ ਸੀ। ਸਮਾਜ ਵਲ ਆਪਣੀ ਜ਼ਿਮੇਦਾਰੀ ਨੂੰ ਪੂਰੀ ਤਰ੍ਹਾਂ ਸਮਝਦੇ ਸੀ। ਸਰਲ, ਨਿੱਘੀ ਤੇ ਅਮੀਰ ਬੋਲੀ ਵਿਚ ਉਹਨਾਂ ਨੇ ਸਾਨੂੰ ਪੰਜਾਬੀਆਂ ਨੂੰ ਵਧੀਆ ਜਿਊਣ ਲਈ ਵਧੀਆ ਵਿਚਾਰ ਦਿਤੇ। ਉਹਨਾਂ ਦੀਆਂ ਲਿਖਤਾਂ ਹੁਣ ਵੀ ਪ੍ਰੀਤ ਲੜੀ ਵਿਚ ਪੜ੍ਹਨਾ ਚਾਹਾਂਗੀ, ਖਾਸ ਕਰਕੇ "ਜੋਤਾਂ ਦੇ ਨਾਂ ਚਿੱਠੀਆਂ"।

ਉਹਨਾਂ ਦੀਆਂ ਰਚਨਾਵਾਂ ਦਾ ਹਿੰਦੁਸਤਾਨ ਦੀਆਂ ਹੋਰ ਭਾਸ਼ਾਵਾਂ ਵਿਚ ਅਨੁਵਾਦ ਹੋਣਾ ਚਾਹੀਦਾ ਹੈ।

ਉਹਨਾਂ ਦਾ ਅਭਾਵ ਮਹਿਸੂਸ ਕਰਦੀ ਹੋਈ।

ਸੰਤੋਸ਼ ਸਾਹਨੀ

——

ਵੀਹਵੀਂ ਸਦੀ ਵਿਚ ਭਾਈ ਵੀਰ ਸਿੰਘ ਤੇ ਨਾਨਕ ਸਿੰਘ ਤੋਂ ਬਾਅਦ ਪੰਜਾਬੀ ਸਾਹਿਤ ਤੇ ਪੱਤਰਕਾਰੀ ਨੂੰ ਅਗਾਂਹ ਲਿਜਾਣ ਤੇ ਇਸ ਨੂੰ ਮਾਣ ਯੋਗ ਥਾਂ ਦੁਆਉਣ ਵਿਚ ਗੁਰਬਖਸ਼ ਸਿੰਘ ਦੀ ਦੇਣ ਨੂੰ ਕਦੀ ਵੀ ਭੁਲਾਇਆ ਨਹੀਂ ਜਾ ਸਕਦਾ। ਅਜ ਅਸੀਂ ਇਨ੍ਹਾ ਖੇਤਰਾਂ ਵਿਚ ਜਿਥੇ ਵੀ ਖੜੇ ਹਾਂ ਉਸ ਵਿਚ ਗੁਰਬਖਸ਼ ਸਿੰਘ ਦੀ ਦੇਣ ਮਹਾਨ ਹੈ। ਗੁਰਬਖਸ਼ ਸਿੰਘ ਨੇ 1933 ਤੋਂ ਲੈ ਕੇ ਆਪਣੀ ਅੰਤਮ ਯਾਤਰਾ ਤਕ ਸਾਡੇ ਸਾਹਿਤ ਦੇ ਹਰ ਖੇਤਰ ਵਿਚ ਆਪਣੀ ਰਚਨਾ ਕਰਕੇ ਇਸ ਨੂੰ ਅਮੀਰ ਕੀਤਾ, ਭਰਪੂਰ ਕੀਤਾ ਤੇ ਇਕ ਪੜਾਅ ਅਗਾਂਹ ਵਧਾਇਆ।

ਇਸ ਸੁਪਨਿਆਂ ਦੇ ਸੌਦਾਗਰ ਤੇ ਪ੍ਰੀਤਾਂ ਦੇ ਪਾਂਧੀ ਨੂੰ ਸਾਡਾ ਲਖਾਂ ਵਾਰ ਨਮਸਕਾਰ। —ਬਰਜਿੰਦਰ ਹਮਦਰਦ

——

ਹਸਦਾ ਚਿਹਰਾ, ਨੂਰੀ ਮਸਤਕ, ਸਭ ਦਾ ਸਾਂਝਾ "ਦਾਰ" :
ਸਦਾ ਲਈ ਉਹ ਓਹਲੇ ਹੋਇਆ, ਪ੍ਰੀਤਾਂ ਦਾ ਸਰਦਾਰ।
ਕਲਮ ਰੁਕੀ ਨ ਅਟਕੀ ਓਹਦੀ ਵੰਡਦੀ ਰਹੀ ਪਿਆਰ।
ਉਸ ਨੇ ਹੀ ਪੰਜਾਬੀ ਮਾਂ ਦਾ ਦਿੱਤਾ ਰੂਪ ਨਿਖਾਰ।
ਦੁਨੀਆਂ ਵਿਚ ਪੰਜਾਬੀ ਬੋਲੀ ਜੋ ਪਾਇਆ ਸਤਕਾਰ।
ਉਸ ਦੀ ਘਾਲ ਕਮਾਈ ਸਦਕਾ ਜਿਸ ਦਾ ਨਹੀਂ ਸ਼ਿੰਗਾਰ।

ਸੂਬਾ ਸਿੰਘ

— —

ਮੈਂ ਵੀਹ-ਬਾਈ ਸਾਲ 'ਪ੍ਰੀਤ ਲੜੀ' ਨੂੰ ਪੜ੍ਹਿਆ ਹੈ। ਮੇਰੀ ਮੂਰਤ ਸੰਭਲਣ ਤੋਂ ਬਾਅਦ ਤਕ ਵੀ ਸਾਡੇ ਘਰ ਵਿਚ ਟੱਲੀਆਂ ਖੜਕਦੀਆਂ ਤੇ ਸੰਖ ਪੂਰੇ ਜਾਂਦੇ। ਦੇਵੀ-ਦੇਵਤਿਆਂ ਦਾ ਭਿਆਨਕ ਪ੍ਰਛਾਵਾਂ ਡਾਰਿਆ ਰਹਿੰਦਾ। ਪਿਤਾ ਦੀ ਸਾਰੀ ਕਮਾਈ ਟੂਣੇ-ਟਾਮਣਾਂ ਵਿਚ ਲਗਦੀ। ਸਾਡਾ ਘਰ ਕੱਟੜ ਬ੍ਰਾਹਮਣੀ-ਘਰ ਸੀ। ਸ: ਗੁਰਬਖਸ਼ ਸਿੰਘ ਜੀ ਦੀਆਂ ਲਿਖਤਾਂ ਨੇ ਮੇਰੇ ਦਿਮਾਗ ਵਿਚੋਂ ਇਹ ਸਭ ਕੁਝ ਸਾਫ ਕਰ ਦਿਤਾ। ਹੁਣ ਸਾਡਾ ਘਰ ਕਿਸੇ ਪਖੋਂ ਵੀ ਡਰ-ਰਹਿਤ ਹੈ। ਹੁਣ ਕਿਸੇ ਅਦਿੱਖ ਸ਼ਕਤੀ ਦਾ ਕੋਈ ਦਖਲ ਨਹੀਂ। ਇਹ ਪ੍ਰਭਾਵ ਮੇਰੇ ਛੋਟੇ ਭਰਾ ਨਵਜੋਸ਼ ਸਿੰਘ ਤੇ ਉਹਦੇ ਪਰਿਵਾਰ ਉਤੇ ਵੀ ਹੈ। ਗੁਰਬਖਸ਼ ਸਿੰਘ ਜੀ ਨੇ ਜਾਣਾ ਹੀ ਸੀ, ਪਰ ਮੇਰੇ ਵਰਗੇ ਹਜ਼ਾਰਾਂ ਘਰਾਂ ਵਿਚ ਉਨ੍ਹਾਂ ਦੇ ਦਿਤੇ ਚਾਨਣ ਦਾ ਠਾਠਾਂ ਮਾਰਦਾ ਪ੍ਰਕਾਸ਼ ਸਦਾ ਜਿਉਂਦਾ ਰਹੇਗਾ।

ਰਾਮ ਸਰੂਪ ਅਣਖੀ

— —

ਸ: ਗੁਰਬਖਸ਼ ਸਿੰਘ ਦੀ ਮ੍ਰਿਤੂ ਮੇਰੇ ਲਈ ਇਕ ਜਵਾਨ ਜਹਾਨ ਮਿਤਰ ਦੀ ਮ੍ਰਿਤੂ ਹੈ। ਪੰਜਾਬੀ ਸਾਹਿਤ ਵਿਚ ਸ਼ਾਇਦ ਮੈਂ ਹੀ ਇਕ ਅਜਿਹਾ ਲੇਖਕ ਸਾਂ, ਜੋ ਉਹਨਾਂ ਨੂੰ 'ਦਾਰ ਜੀ' ਕਹਿ ਕੇ ਨਹੀਂ ਸੀ ਬੁਲਾਂਦਾ। ਉਹਨਾਂ ਬੇਸ਼ਕ ਮੈਨੂੰ ਕਈ ਵਾਰ ਇਹਦਾ ਨਿਉਤਾ ਵੀ ਦਿਤਾ। ਮੈਂ ਉਹਨਾਂ ਨੂੰ ਸਦਾ ਸ: ਗੁਰਬਖਸ਼ ਸਿੰਘ ਕਹਿੰਦਾ ਸਾਂ। ਉਹ ਸਦਾ ਮੈਨੂੰ ਮੇਰੇ ਤੋਂ ਥੋੜੇ ਹੀ ਵੱਡੇ ਲਗਦੇ ਸਨ। ਉਹਨਾਂ ਦੇ ਚਿਹਰੇ ਦੀ ਰੌਣਕ, ਕਲਮ ਦੀ ਤਾਜ਼ਗੀ, ਵਿਚਾਰਾਂ ਦੀ ਸਵਛੱਤਾ, ਭਵਿਖਤ ਦੀ ਭਖਦੀ ਲਾਲਸਾ ਉਹਨਾਂ ਨਾਲ ਮੇਰੀ ਅਲਬੇਲੀ ਤੇ ਅੰਤਰ-ਆਤਮਕ ਸਾਂਝ ਦੀਆਂ ਲਖਾਇਕ ਹੈ। ਸਿਰਫ ਪੰਜਾਬੀ ਸਾਹਿਤ ਹੀ ਨਹੀਂ, ਸਮੁੱਚਾ ਪੰਜਾਬ ਇਕ ਅਲਬੇਲੀ ਸ਼ਖਸੀਅਤ ਗਵਾ ਚੁਕਾ ਹੈ। ਅੱਜ ਦੇ ਉੱਨਤ ਪੰਜਾਬ ਵਿਚੋਂ, ਇਹਦੇ ਲਹਿਲਹਾਂਦੇ ਖੇਤਾਂ ਵਿਚੋਂ, ਇਹਦੇ ਸਾਰੇ ਭਾਰਤ ਨੂੰ ਖੁਆਂਦੇ ਅੰਨ ਦੇ ਗੁਦਾਮਾਂ ਵਿਚੋਂ. ਇਹਦੇ ਖੁੱਲ੍ਹੇ ਡੁੱਲ੍ਹੇ ਫੌਜੀ ਜਵਾਨਾਂ ਤੇ ਅਫਸਰਾਂ ਵਿਚੋਂ, ਇਹਦੇ ਖਾਂਦੇ, ਪੀਂਦੇ ਤੇ ਭਰਪੂਰ ਜੀਵਨ ਜੀਂਦੇ ਮਰਦਾ ਤੇ ਤੀਵੀਆਂ ਵਿਚੋਂ, ਮੈਨੂੰ ਸ: ਗੁਰਬਖਸ਼ ਸਿੰਘ ਦੀ ਸ਼ਖਸੀਅਤ ਝਿਲਮਿਲਾਂਦੀ ਦਿਸਦੀ ਹੈ।

ਨਰਿੰਦਰਪਾਲ ਸਿੰਘ

— —



ਸਰਦਾਰ ਜੀ ਪੰਜਾਬੀ ਦੇ ਪ੍ਰਮੁਖ ਸਾਹਿਤਕਾਰਾਂ ਵਿਚ

...ਜਾਪਦੈ ਜਿਵੇਂ ਸਾਡੀਆਂ ਰੂਹਾਂ ਦੀਆਂ ਉਚੀਆਂ ਨੀਵੀਆਂ ਨਿਆਈਆਂ 'ਚ ਵਾਰ ਵਾਰ ਵਾਹ ਸੁਆਰ ਕਿ ਨਿਸ਼ਕਾਮ ਪਿਆਰ ਅਤੇ ਰੂਹਾਨੀ ਤਸਕੀਨ ਦਾ ਸੰਘਣਾ ਬੀ ਪੋਰਨ ਵਾਲਾ ਉਹ ਮਿਹਨਤੀ ਕਾਮਾ ਵਿਛੜ ਗਿਆ ਹੈ; ਜੀਹਦੀ ਮੇਹਨਤ ਮੂਹਰੇ ਅਜ ਸਾਰੇ ਦਾ ਸਾਰਾ ਪੰਜਾਬੀ ਸਾਹਿਤ ਅਤੇ ਉਹ ਲੱਖਾਂ ਪਾਠਕ ਸਿਜਦੇ 'ਚ ਝੁਕੇ ਖੜੇ ਹਨ—ਜਿਹਨਾਂ ਦੀਆਂ ਬੇ-ਤਰਤੀਬੀਆਂ ਸ਼ਖਸੀਅਤਾਂ ਵਿਚੋਂ, ਉਸ ਪੂਰਨ ਮਨੁਖ ਘੜਣ ਲਈ ਟਿੱਲ ਲਾਇਆ।

ਕਿਰਪਾਲ ਕਜ਼ਾਕ

——

ਮਨ ਵਿਚ ਬਹੁਤ ਖਾਹਸ਼ ਚਲੀ ਆ ਰਹੀ ਸੀ ਜਦੋਂ ਤੋਂ ਪੜ੍ਹਨਾ ਲਿਖਣਾ ਸ਼ੁਰੂ ਕੀਤਾ, ਕਦੇ ਨਾਨਕ ਸਿੰਘ ਤੇ ਗੁਰਬਖਸ਼ ਸਿੰਘ ਜੀ ਨਾਲ ਬੈਠਕੇ ਵਿਚਾਰ ਵਟਾਂਦਰਾ ਹੋ ਸਕੇ। ਤੇ ਉਹਨਾਂ ਦੇ ਆਤਮਿਕ-ਦਰਸ਼ਨ ਹੋ ਸਕਣ। ਪਰ ਉਹ ਬਹੁਤ ਵੱਡੇ ਸਨ ਤੇ ਮੈਂ ਬਹੁਤ ਛੋਟਾ ਸਾਂ। ਉਹ ਸਾਹਿਤਕ ਪਿੜ ਅੰਦਰ ਸਰਦਾਰ ਸਨ ਤੇ ਮੈਂ ਇਕ ਛੋਟਾ ਸਿਪਾਹੀ। ਉਹਨਾਂ ਦੇ ਦਰਸ਼ਨ ਦੂਰੋਂ ਹੀ ਹੋ ਸਕੇ। ਗੁਰਬਖਸ਼ ਸਿੰਘ ਜੀ ਦੇ ਦੋ ਵਾਰ ਤੇ ਨਾਨਕ ਸਿੰਘ ਜੀ ਦੇ ਇਕ ਵਾਰ। ਮਨ ਏਸੇ ਨਾਲ ਸੰਤੁਸ਼ਟ ਹੈ। ਅਕਾਲ ਚਲਾਣਾ ਤਾਂ ਅਸੀਂ ਸਾਰਿਆਂ ਨੇ ਕਰਨਾ ਹੈ। ਇਹ ਸੋਚਕੇ ਮਨ ਸ਼ਾਂਤ ਹੈ। ਆਧੁਨਿਕ ਪੰਜਾਬੀ ਸਾਹਿਤ ਤੇ ਗਿਣਤੀ-ਮਿਣਤੀ ਦਾ ਪੰਜਾਬੀ ਪਾਠਕ ਇਹਨਾਂ ਦੋਹਾਂ ਸ਼ਖਸੀਅਤਾਂ ਦੀ ਹੀ ਦੇਣ ਹੈ। ਅਸੀਂ ਉਹਨਾ ਦੇ ਇਸ ਕਾਰਜ ਨੂੰ ਅਗੇ ਤੋਰਨਾ ਹੈ। ਪੰਜਾਬੀ ਪਾਠਕ ਤਾਂ ਹੀ ਵਧਣਗੇ ਜੇਕਰ ਪੰਜਾਬ ਵਿਚ ਤੇ ਬਾਹਰ ਰਹਿੰਦੇ ਪੰਜਾਬੀ ਇਲਾਕਿਆਂ ਵਿਚ ਹਰ ਲਿਖਤ ਪੜ੍ਹਤ ਪੰਜਾਬੀ ਵਿਚ ਹੋਵੇ। ਉਹਨਾਂ ਦੀ ਯਾਦ ਵਿਚ ਸਾਡਾ ਸਭ ਤੋਂ ਵੱਡਾ ਮੈਮੋਰੀਅਲ ਇਹੀ ਹੋਵੇਗਾ ਕਿ ਅਸੀਂ ਪੰਜਾਬ ਸਰਕਾਰ ਤੋਂ ਮੰਗ ਕਰੀਏ ਕਿ ਸਭ ਇਮ-ਤਿਹਾਨ ਪੰਜਾਬੀ ਵਿਚ ਹੋਣ। ਇਥੋਂ ਤਕ ਕਿ ਆਈ. ਏ. ਐਸ. ਮੈਡੀਕਲ. ਪੀ. ਸੀ. ਐਸ. ਇੰਜਨੀਅਰਿੰਗ ਆਦਿ ਸਭ ਇਮਤਿਹਾਨ ਪੰਜਾਬੀ ਵਿਚ ਹੋਣ।

—ਤਰਸੇਮ ਸਿੰਘ ਨੀਲਗਿਰੀ

——

ਗੁਰਬਖਸ਼ ਸਿੰਘ ਪ੍ਰੀਤ ਲੜੀ ਦੇ ਗੁਜਰ ਜਾਣ ਦੀ ਖਬਰ ਸੁਣ ਕੇ ਮੇਰੇ ਮਨ ਨੂੰ ਬਹੁਤ ਦੁਖ ਹੋਇਆ। ਪੰਜਾਬੀ ਵਿਚ ਨਿਬੰਧਕਾਰੀ ਨੂੰ ਸਰਦਾਰ ਜੀ ਨੇ ਹੀ ਨਵੀਂ ਸੇਧ ਦਿਤੀ ਤੇ ਹਰ ਪ੍ਰਕਾਰ ਦੇ ਵਿਸ਼ੇ ਲਈ ਡਾਹਡੀ ਮਿੱਠੀ ਤੇ ਸਰਲ ਭਾਸ਼ਾ ਵਰਤ ਕੇ ਹਿੰਦੀ ਸੰਸਕ੍ਰਿਤ ਸ਼ਬਦਾਂ ਦੀ ਵਰਤੋਂ ਕਰਨ ਵਾਲੇ ਤੇ ਆਪਣੇ ਆਪ ਨੂੰ ਪੰਜਾਬੀ ਸਾਹਿਤ ਦੇ ਪੰਡਤ ਸਮਝਣ ਵਾਲਿਆਂ ਨੂੰ ਦਸ ਦਿੱਤਾ ਕਿ ਸਰਲ ਭਾਸ਼ਾ ਵਿਚ ਬਦੇਸ਼ੀ ਸ਼ਬਦਾਂ ਦੀ ਵਰਤੋਂ ਕਰਨ ਤੋਂ ਬਿਨਾਂ ਵੀ ਆਪਣੇ ਮਨੋ ਭਾਵ ਸ਼ਕਤੀਸ਼ਾਲੀ ਤੇ ਪੂਰਨ ਤਰੀਕੇ ਨਾਲ ਦਰਸਾਂਏ ਜਾ ਸਕਦੇ ਹਨ। ਸਰਦਾਰ ਜੀ ਦੇ ਵਿਛੋੜੇ ਕਾਰਣ ਪੰਜਾਬੀ ਸਾਹਿਤ ਨੂੰ ਕਾਫੀ ਧੱਕਾ ਲਗਾ। ਪਰ ਨਿਰੰਕਾਰ ਦੇ ਹੁਕਮ ਅਗੇ ਵੀ ਸਿਰ ਨਿਵਾਣਾ ਹੀ ਉਚਿੱਤ ਹੈ।

ਪ੍ਰੀਤ ਨਗਰ ਤੇ ਸਾਹਿਤਕ ਰਚਨਾਵਾਂ ਸਰਦਾਰ ਜੀ ਦੀ ਸਦਾ ਯਾਦ ਦਿਵਾਂਦੀਆ ਰਹਿਣ ਗੀਆਂ।

(ਪ੍ਰੋ ਬਲਬੀਰ ਸਿੰਘ)

——

ਸ: ਗੁਰਬਖਸ਼ ਸਿੰਘ ਪ੍ਰੀਤ ਲੜੀ ਦੇ ਸਦਾ ਲਈ ਵਿਛੜ ਜਾਣ ਤੇ ਮੈਂ ਅਨੁਭਵ ਕਰਦਾ ਹਾਂ ਕਿ ਮੌਤ ਨੇ ਪੰਜਾਬੀ ਵਾਰਤਕ ਦਾ ਸਰਬਾਂਗੀ ਸਾਹਿਤਕਾਰ ਤੇ ਜਾਦੂ ਲੇਖਣੀ ਦਾ ਮਾਲਕ ਸਾਥੋਂ ਸਦਾ ਲਈ ਖੋਹ ਲਿਆ ਹੈ

ਰਣਧੀਰ ਸਿੰਘ
ਪੰਜਾਬੀ ਫੁਲਵਾੜੀ ਕਾਲਜ
ਜਲੰਧਰ

——

ਸ: ਗੁਰਬਖਸ਼ ਸਿੰਘ ਪ੍ਰੀਤ ਲੜੀ ਦੀ ਇਸ ਅਚਾਨਕ ਮੌਤ (ਕਿਉਂਕਿ ਉਹਨਾਂ ਨੇ ਹਾਲੇ ਸਾਨੂੰ ਹੋਰ ਵੀਹ ਸਾਲ ਅਗਵਾਈ ਦੇਣ ਦਾ ਵਾਅਦਾ ਕੀਤਾ ਸੀ) ਬਾਰੇ ਸੁਣ ਕੇ ਪੰਜਾਬੀ ਸਾਹਿਤ ਦੇ ਯਤੀਮ ਹੋ ਜਾਣ ਦਾ ਯਕੀਨ ਹੋਇਆ। ਉਹਨਾਂ ਦੇ ਪ੍ਰੀਤ ਵਿਚਾਰ ਅਜ ਵੀ ਸਾਰੀ ਕਾਇਨਾਤ ਵਿਚ ਪ੍ਰੀਤ ਪ੍ਰੀਤ ਦੀ ਗੂੰਜ ਉੱਚੀ ਕਰਦੇ ਪ੍ਰਤੀਤ ਹੁੰਦੇ ਨੇ--- ਉਹਨਾਂ ਦੀ ਅਣਹੋਂਦ ਨਾਲ ਇਵੇਂ ਮਾਲੂਮ ਹੁੰਦਾ ਏ ਜਿਵੇਂ ਕੁਦਰਤ ਨੇ ਪੰਜਾਬੀ ਸਾਹਿਤ ਦੀ ਫੁਲਵਾੜੀ ਨੂੰ ਹਰਿਆਂ ਰਖਣ ਵਾਲੇ ਮਾਲੀ ਨੂੰ ਆਪਣੇ ਕੋਲ ਬੁਲਾ ਲਿਆ ਹੋਏ।

ਪ੍ਰਮਾਤਮਾ ਪੰਜਾਬੀ ਪ੍ਰੀਤ ਪਿਆਰਿਆਂ ਨੂੰ ਇਸ ਸੱਟ ਸਹਾਰਨ ਦੇ ਯੋਗ ਬਣਾਏ।

ਕੁਲਬੀਰ ਕੌਰ ਐਮ. ਏ.

——

ਉਹ ਜਿਸਮਾਨੀ ਤੌਰ ਤੇ ਅਜ ਸਾਡੇ ਵਿਚ ਨਹੀਂ, ਪਰ ਉਹਨਾਂ ਦੀਆਂ ਲਿਖਤਾਂ ਵਿਚ ਉਹਨਾਂ ਦੀਆਂ ਮਿਠ-ਬੋਲੀਆਂ ਗੱਲਾਂ ਤੇ ਮੁਕਦੀ ਗੱਲ ਉਹਨਾਂ ਵਲੋਂ ਪੰਜਾਬੀ ਮਾਂ ਲਈ ਘਾਲੀਆਂ ਗਈਆਂ ਘਾਲਨਾਂ ਸਾਡੀ ਪੂੰਜੀ ਹਨ, ਸਾਡਾ ਵਿਰਸਾ ਹਨ, ਸਾਡਾ ਪਥ ਪਰਦਰਸ਼ਨ ਕਰਨ ਵਾਲੀਆਂ ਹਨ। ਜਿਹੜੀਆਂ ਸਾਨੂੰ ਕਦੇ ਵੀ ਇਹ ਮਹਿਸੂਸ ਨਹੀਂ ਹੋਣ ਦੇ ਸਕਦੀਆਂ ਕਿ ਉਹ ਸਾਡੇ ਵਿਚ ਨਹੀ ਹਨ। ਪਰ ਦੁਖ ਦੀ ਗੱਲ ਹੈ ਕਿ ਫੇਰ ਵੀ ਕਲਮ ਰੁਕ ਗਈ, ਹਮੇਸ਼ਾ ਲਈ ਰੁਕ ਗਈ। ਪ੍ਰੀਤਲੜੀ ਦੇ ਪਾਠਕਾਂ ਲਈ ਪੰਜਾਬੀ ਬੋਲੀ ਦੇ ਪਿਆਰਿਆਂ ਲਈ ਪੰਜਾਬੀ ਸਮਾਜ ਲਈ ਸਮੁੱਚੀ ਮਨੁੱਖਤਾ ਲਈ ਚਲਨ ਵਾਲੀ ਕਲਮ ਰੁਕ ਗਈ।

ਕ੍ਰਿਸ਼ਨ ਲਾਲ ਪਰਵਾਨਾ
ਸੰਪਾਦਕ ਕਲਮੀ ਰਿਸ਼ਤੇ

——

# ਹੁਕਮ ਨਾਮੇ ਦੀ ਤਾਮੀਲ

— ਬਲਬੀਰ ਆਤਿਸ਼

ਟਿਮ ਟਿਮਾ ਕੇ ਬੁਝ ਗਈ ਹੈ
ਰਾਤ ਰਾਣੀ ਦੀ ਕੰਦੀਲ
ਫੇਰ ਵੀ ਪਰ ਦੂਰ ਤੀਕਰ
ਮਹਿਕ ਨੇ ਲਾਈ ਸ਼ਬੀਲ।

ਟੁਰ ਗਿਆ ਕਿਥੇ ਸ਼ਿਕਾਰਾ
ਹਿੱਕ ਤੇ ਰੁੜ੍ਹਦਾ ਸੀ ਜੋ
ਪੁਸਤਕਾਂ ਦੀ ਘਾਟੀਆਂ ਵਿਚ
ਢੂੰਡਦੀ ਰਚਨਾ ਦੀ ਝੀਲ।

ਹਰ ਕਲਮ ਵਿਚ ਗੁਟਕਦੇ ਹਨ
ਉਸਦੇ ਸੰਦਲੀ ਖਿਆਲ,
ਸ਼ੌਕ ਦੇ ਮੱਥੇ 'ਚ ਉਸਨੇ
ਜੋ ਕਦੀ ਬਾਲੀ ਸੀ ਤੀਲ।

ਜ਼ਿੰਦਗੀ ਇਕ ਤਪਸ਼ ਸੀ
ਅਹਿਸਾਸ ਦੇ ਪਰਚਮ ਜਹੀ
ਰੰਗ ਜਿਸ ਦੇ ਸਨ ਗੂੜ੍ਹੇ
ਘੋਲ ਜਿਸ ਦੇ ਸੀ ਤਬੀਲ।

ਉਹ ਸੀ ਕਿਸੇ ਕੰਦਰ 'ਚ ਜਗਦਾ
ਰੇਡੀਅਮ ਤਖ਼ਲੀਕ ਦਾ
ਚਿਲਕਦੇ ਅੰਬਰ 'ਚ ਉਡਦੀ
ਹਸਰਤਾਂ ਦੀ ਅਬਾਬੀਲ।

ਸੀ ਕਿਸੇ ਤਹਿਜ਼ੀਬ ਦਾ
ਬੇਖ਼ੌਫ ਟੁਰਦਾ ਕਾਫਲਾ
ਹਰ ਕਦਮ ਤੇ ਆਣ ਵਿਸ਼ਯ
ਉਸਦੇ ਸੂਹਾ ਸ਼ਨੀਲ।

ਮਸਤ 'ਵਾ ਦਾ ਸੀਤ ਬੁੱਲਾ
ਚਾਨਣੀ ਦਾ ਸ਼ੋਖ ਜਾਮ
ਪ੍ਰੀਤ ਖਾਤਰ ਜੂਝਦੇ ਇਕ
ਹੁਕਮ ਨਾਮੇ ਦੀ ਤਾਮੀਲ।

—

## ਦਾਰ ਜੀ ਦੇ ਜਾਣ ਤੇ

# ਪੂਰਨਿਆਂ ਤੇ ਚਲਾਂਗੇ

— ਪ੍ਰੀਤਮ ਬੇਲੀ

ਸਾਡੇ ਸਾਹਿਤ ਦੀ ਸ਼ਾਹ ਰਾਹ 'ਤੇ

ਤੇਰੀ ਹਰ ਕਿਰਤ ਮਸ਼ਾਲ ਬਣ ਕੇ ਬਲ ਰਹੀ ਹੈ।

ਤੇਰੇ ਦਰਸ ਦੀ ਅਮਰ ਜਿਓਤੀ

ਅਜ ਵੀ ਨੂਰੋ-ਨੂਰ ਬਲ ਰਹੀ ਹੈ।

ਉਹਨਾਂ ਹਜ਼ਾਰਾਂ ਪੰਨਿਆਂ ਦੀ ਸਹੁੰ

ਜਿਥੇ ਮੇਰੇ ਸੁਨੇਹੇ ਉਕਰੇ ਹਨ,

ਉਹਨਾਂ ਲੱਖਾਂ ਸ਼ਬਦਾਂ ਦੀ ਸਹੁੰ

ਜਿਥੇ ਤੇਰੇ ਬੋਲ ਉੱਗੇ ਹਨ,

ਸਾਡੇ ਸਾਂਝੇ ਹੰਝੂਆਂ ਦੀ ਸਹੁੰ

ਜੋ ਤੇਰੀਆਂ ਪ੍ਰੀਤਾਂ ਦੀ ਲੜੀ ਹਨ,

ਤੇਰੇ ਰਾਹਾਂ ਦੀ ਸਹੁੰ

ਤੇਰੇ ਕਦਮਾਂ ਦੀ ਸਹੁੰ

ਤੇਰੀ ਪੈੜ ਦੀ ਸਹੁੰ

ਅਸੀਂ ਤੇਰੇ ਪੂਰਨਿਆਂ 'ਤੇ ਚਲਾਂਗੇ........

ਤੇਰੇ ਪਾਏ ਪੂਰਨਿਆਂ ਤੇ ਚਲਾਂਗੇ.........

—

# ਪ੍ਰੀਤ ਦੇ ਫੁਲ ਉਗਾਉਣ ਵਾਲਾ

—ਸੰਤੋਖ ਸਿੰਘ ਧੀਰ

ਗੁਰਬਖਸ਼ ਸਿੰਘ ਪ੍ਰੀਤਲੜੀ ਨੇ ਸਾਡੇ ਸਭ ਦੇ ਸਿਰਾਂ ਉਤੋਂ ਆਪਣਾ ਹੱਥ ਚੁਕ ਲਿਆ ਹੈ। ਪੰਜਾਬੀ-ਸਾਹਿਤ ਸੰਸਾਰ ਵਿਚ ਇੱਕ ਪੂਰੀ ਨਸਲ ਦੀ ਨਸਲ ਗੁਰਬਖਸ਼ ਸਿੰਘ ਦਾ ਸ਼ਕਤੀਸ਼ਾਲੀ ਕਲਮ ਦੀ ਪੈਦਾਵਾਰ ਹੈ। ਉਹਨਾਂ ਤੋਂ ਪਹਿਲਾਂ ਪੰਜਾਬੀ ਸਾਹਿਤ ਦੀ ਸ਼ਕਲ ਕੁਝ ਹੋਰ ਹੀ ਹੁੰਦੀ ਸੀ। ਗੁਰਬਖਸ਼ ਸਿੰਘ ਦੇ ਆਉਣ ਨਾਲ ਪੰਜਾਬੀ-ਸਾਹਿਤ ਜਗਤ ਵਿਚ ਇਕ ਵੱਡਾ ਇਨਕਲਾਬ ਆਇਆ। ਉਹਨਾਂ ਤੋਂ ਪਹਿਲਾਂ ਪੰਜਾਬੀ ਸਾਹਿਤ ਦਾ ਘੇਰਾ ਬੜਾ ਹੀ ਸੀਮਿਤ ਸੀ। ਗੁਰਬਖਸ਼ ਸਿੰਘ ਦੀ ਕਲਮ ਨਾਲ ਇਹ ਘੇਰਾ ਬਹੁਤ ਮੋਕਲਾ ਹੋਇਆ।

ਗੁਰਬਖ਼ਸ਼ ਸਿੰਘ ਦੀ "ਪ੍ਰੀਤ ਲੜੀ" ਪੰਜਾਬੀ-ਸਾਹਿਤ ਜਗਤ ਵਿਚ ਇਕ ਸੂਰਜ ਵਾਂਗੂ ਉਦੇ ਹੋਈ। "ਪ੍ਰੀਤ ਲੜੀ" ਦੇ ਆਗਮਨ ਨਾਲ ਤਾਰੇ ਛਿਪੇ ਅੰਧੇਰੇ ਪਲੋਆ" ਵਾਲੀ ਹਾਲਤ ਹੋਈ ਸੀ ਤੇ ਹਰ ਪਾਸੇ ਪ੍ਰੀਤਲੜੀ ਹੀ ਪ੍ਰੀਤ ਲੜੀ ਹੋ ਰਹੀ ਸੀ। ਪ੍ਰੀਤ ਲੜੀ ਗੁਰਬਖਸ਼ ਸਿੰਘ ਦੀ ਮਨੋਹਰ ਅਤੇ ਜਾਗੀ ਹੋਈ ਸ਼ਖਸੀਅਤ ਦੀ ਤਰਜਮਾਨ ਸੀ।

"ਪ੍ਰੀਤ ਲੜੀ" ਤੋਂ ਪਹਿਲਾਂ ਪੰਜਾਬੀ ਬੋਲੀ ਤੇ ਗੁਰਮੁਖੀ ਲਿਪੀ ਨੂੰ ਕੇਵਲ ਸਿੱਖਾਂ ਨਾਲ ਹੀ ਸਬੰਧਤ ਮੰਨਿਆਂ ਜਾਂਦਾ ਸੀ। ਗੁਰਬਖ਼ਸ਼ ਸਿੰਘ ਦੀ ਲੇਖਣੀ ਨਾਲ ਪੰਜਾਬੀ ਬੋਲੀ ਤੇ ਗੁਰਮੁਖੀ ਲਿਪੀ ਦੂਰ ਦੂਰ ਤਕ ਫੈਲੀਆਂ। ਪਹਿਲਾਂ ਪਹਿਲਾਂ ਪੰਜਾਬੀ ਬੋਲੀ ਵਿਚ ਇਕ ਨਵੀਂ ਕਸ਼ਿਸ਼ ਪੈਦਾ ਹੋਈ ਫੇਰ ਗੁਰਮੁਖੀ ਲਿਪੀ ਵੀ ਪਰਵਾਨ ਹੁੰਦੀ ਚਲੀ ਗਈ। ਜਿਹੜਾ ਕੰਮ ਸਰਕਾਰਾਂ ਲਈ ਵੀ, ਅਜੇ ਤਕ ਵੀ, ਔਖਾ ਹੈ, ਗੁਰਬਖਸ਼ ਸਿੰਘ ਦੀ ਸ਼ਕਤੀਸ਼ਾਲੀ ਕਲਮ ਲਈ ਉਹ ਸੌਖਾ ਸੀ। ਗੁਰਬਖ਼ਸ਼ ਸਿੰਘ ਦੀ ਲੇਖਣੀ ਨੂੰ ਹਿੰਦੂ, ਮੁਸਲਮ, ਸਿੱਖ, ਈਸਾਈ, ਸਭੋ ਪੜ੍ਹਨ ਲਗ ਪਏ ਸਨ।

ਗੁਰਬਖ਼ਸ਼ ਸਿੰਘ ਨੇ ਨਵੇਂ ਅਤੇ ਵਿੱਗਿਆਨਕ ਦ੍ਰਿਸ਼ਟੀਕੋਣ ਨਾਲ ਪੰਜਾਬੀ ਵਿਚ ਪ੍ਰਵੇਸ਼ ਕੀਤਾ। ਉਹਨਾਂ ਤੋਂ ਪਹਿਲਾਂ, ਪੰਜਾਬੀ ਵਿਚ ਭਾਂਵੇਂ ਕੋਈ ਵੀ ਕਲਮ ਹੁੰਦੀ, ਆਪਣੀ ਚੰਜ ਰਵਾਇਤ ਜਾਂ ਧਰਮ ਦੀ ਰੰਗਣ ਵਿਚ ਜ਼ਰੂਰ ਡੋਬਦੀ। ਲੋਕੀਂ ਅੱਕ ਜਿਹਾ ਗਏ ਸਨ। ਗੁਰਬਖਸ਼ ਸਿੰਘ ਨੇ ਇਸ ਅਕੇਵੇਂ ਨੂੰ ਆਪਣੀ ਕਲਮ ਦੀ ਤਾਜ਼ਗੀ ਅਤੇ ਚਾਨਣ ਨਾਲ ਤਬਦੀਲ ਕੀਤਾ। "ਪ੍ਰੀਤ ਲੜੀ" ਦੇ ਪੰਨਿਆਂ ਉਤੇ ਨਵੇਂ ਤੋਂ ਨਵੇਂ ਵਿਸ਼ੇ ਅਤੇ ਮਜ਼ਮੂਨ ਖਿੱਲਰੇ ਹੁੰਦੇ ਸਨ। ਨਰਕ, ਸਵਰਗ, ਜੋ ਆਪਣੇ ਵੱਡ-ਅਕਾਰਾਂ ਲਈ ਪ੍ਰਸਿੱਧ ਹਨ, ਗੁਰਬਖਸ਼ ਸਿੰਘ ਦੀ ਲੇਖਣੀ ਨਾਲ, ਰੋਜ਼ਾਨਾ ਜੀਵਨ ਦੀ ਮਹਿਮਾ ਸਾਹਮਣੇ ਤੁੱਛ ਜਿਹੇ ਹੋ ਗਏ ਸਨ।

ਗੁਰਬਖਸ਼ ਸਿੰਘ ਨੇ, ਅਸਲ ਵਿਚ, ਆਪਣੀ ਜਾਦੂਈ ਕਲਮ ਨਾਲ ਸਿੱਖ ਗੁਰੂ ਸਾਹਿਬਾਨ ਦੇ ਵਿਚਾਰਾਂ ਅਤੇ ਸਿਖਿਆਵਾਂ ਦੀ ਹੀ ਪੁਨਰ-ਵਿਆਖਿਆ ਕੀਤੀ ਹੈ। ਇਹ ਵਿਆਖਿਆ ਏਨੀ ਸਰਲ ਤੇ ਤਾਜ਼ਾ ਅਤੇ ਰਸੀਲੀ ਹੈ ਕਿ ਹਰ ਕੋਈ ਇਸ ਵਿਆਖਿਆ ਵਲ ਮੋਹਿਆ ਤੁਰਿਆ ਜਾਂਦਾ ਹੈ। ਗੁਰਬਖਸ਼ ਸਿੰਘ ਨੇ ਗੁਰੂ ਸਾਹਿਬਾਨ ਨੂੰ ਬੜਾ ਹੀ ਸੌਖਾ ਕਰਕੇ ਆਪਣੇ ਯੁੱਗ ਨੂੰ ਪੇਸ਼ ਕੀਤਾ ਹੈ।

ਗੁਰਬਖਸ਼ ਸਿੰਘ ਪ੍ਰੀਤ ਲੜੀ ਨੇ ਆਪਣੀ ਕਲਮ ਦੀ ਨੋਕ ਨਾਲ ਮਜ਼ਹਬੀ ਤੰਗ-ਦ੍ਰਿਸ਼ਟੀ ਉਤੇ ਜ਼ੋਰਦਾਰ ਹਮਲੇ ਕੀਤੇ। ਇਹੋ ਜਿਹੇ ਹਮਲੇ, ਕਦੇ, ਮਧ ਕਾਲ ਵਿਚ ਗੁਰੂ ਨਾਨਕ ਤੇ ਭਗਤ ਕਬੀਰ ਨੇ ਕੀਤੇ ਸਨ। ਜਿੰਨੀ ਤਾਕਤ ਉਹਨਾਂ ਵਿਚ ਹੈ. ਉਨੀ ਹੀ ਗੁਰਬਖਸ਼ ਸਿੰਘ ਦੀ ਕਾਨੀ ਨੂੰ ਪਰਾਪਤ ਹੈ। ਫਰਕ ਕੇਵਲ ਸ਼ੈਲੀ ਅਤੇ ਯੁੱਗ ਦੇ ਬਾਹਰੀ ਰੂਪ ਦਾ ਹੈ।

ਗੁਰਬਖਸ਼ ਸਿੰਘ ਨੇ ਹੰਸ ਵਰਗਾ ਜੀਵਨ ਬਸਰ ਕੀਤਾ ਹੈ। ਉਹਨਾਂ ਦਾ ਸਾਰਾ ਉਜਲਾ ਜੀਵਨ ਮਾਨਵਤਾ ਲਈ ਸੂਰਬੀਰ ਸੰਗਰਾਮਾਂ ਨਾਲ ਭਰਪੂਰ ਹੈ। ਇਕ ਯੁੱਗ ਉਹ ਗਲਤ ਸੋਚਾਂ ਤੇ ਕੀਮਤਾਂ ਵਿਰੁਧ ਜੂਝਦੇ ਰਹੇ, ਤੇ ਓੜਕ ਫਤਹਿਯਾਬ ਵੀ ਹੋਏ। ਅੱਜ ਪੰਜਾਬ ਦੇ ਜੀਵਨ ਢੰਗ ਵਿਚ ਜੋ ਕੁਝ ਵੀ ਨਰੋਆ ਹੈ, ਨਿਰਸੰਦੇਹ, ਗੁਰਬਖਸ਼ ਸਿੰਘ ਦਾ ਉਸ ਵਿਚ ਵੱਡਾ ਹਿੱਸਾ ਹੈ।

ਅੱਜ ਸਾਡਾ ਹਿੰਦੋਸਤਾਨ ਤਿੰਨ ਪਰਮੁਖ ਗੱਲਾਂ ਲਈ ਸੰਗਰਾਮ ਵਿਚ ਲਗਾ ਹੋਇਆ ਹੈ—ਸਮਾਜਵਾਦ, ਜਮਹੂਰੀਅਤ, ਧਰਮ-ਨਿਰਪੇਖਤਾ। ਗੁਰਬਖਸ਼ ਸਿੰਘ ਨੇ ਇਹਨਾਂ ਤਿੰਨਾਂ ਲਈ ਜ਼ਬਰਦਸਤ ਸੰਗਰਾਮ ਕੀਤਾ। "ਪ੍ਰੀਤ ਲੜੀ" ਦਾ ਕੋਈ ਵੀ ਪਾਠਕ ਇਹਨਾਂ ਤਿੰਨਾਂ ਫਲਸਫਿਆਂ ਦਾ ਸੁਤੇ ਸਿਧ ਹੀ ਧਾਰਨੀ ਹੁੰਦਾ। ਅਜ ਇਹ ਕੌਮ ਦਾ ਲਕਸ਼ ਹਨ। ਕਦੇ ਇਹ ਲਕਸ਼. ਪੰਜਾਬ ਵਿਚ, ਗੁਰਬਖਸ਼ ਸਿੰਘ ਦੀ ਕਲਮ ਨੇ ਹੀ ਪਾਠਕਾਂ ਅਗੇ ਰੱਖੇ ਸਨ। ਉਹਨਾਂ ਦਾ ਪ੍ਰੀਤ ਦਾ ਫਲਸਫਾ ਵੀ ਘੁੰਮ ਘੁਮਾ ਕੇ ਇਹਨਾਂ ਤਿੰਨਾਂ ਲਕਸ਼ਾਂ ਵਲ ਆ ਜਾਂਦਾ ਸੀ।

ਗੁਰਬਖ਼ਸ਼ ਸਿੰਘ ਦੀ ਜੀਵਨ-ਜਾਚ ਉੱਚੀ ਅਤੇ ਸੁੱਚੀ ਹੈ। ਉਸ ਨੇ ਬੰਜਰ ਧਰਤੀ ਵਿਚ ਪ੍ਰੀਤ ਦੇ ਫੁੱਲ ਉਗਾਏ ਹਨ। ਉਸ ਦੀ ਕਲਮ ਇਹਨਾਂ ਫੁਲਾਂ ਦੀ ਵਾਸ਼ਨਾ ਨਾਲ ਭਰਪੂਰ ਹੈ।

# ਸਤਿਗੁਰੂ ਪ੍ਰਤਾਪ ਨਾਲ ਪਹਿਲੀ ਮਿਲਨੀ

—ਸ. ਗੁਰਬਖ਼ਸ਼ ਸਿੰਘ

ਸਚਿ ਆਚਾਰ ਦੇ ਸੰਗ-ਮਰਮਰੀ ਮੰਦਰ ਵਲ ਇੱਕ ਮਾਰਗ ਉਤੇ ਮੈਂ ਬਾਬਾ ਖੜਕ ਸਿੰਘ ਜੀ ਨੂੰ ਤੁਰਦਿਆਂ ਵੇਖਿਆ। ਦੂਜੇ ਮਾਰਗ ਉਤੇ ਮੈਨੂੰ ਇੱਕ ਹੋਰ ਮਹਾਂਪੁਰਖ ਰਵਾਂ ਰਵੀਂ ਤੁਰਦੇ ਦਿੱਸੇ।

ਇੱਕ ਦਿਨ ਮੈਨੂੰ ਸੈਰ ਕਰਨ ਗਏ ਨੂੰ ਕਿਸੇ ਨੇ ਖ਼ਬਰ ਦਿੱਤੀ ਕਿ ਨਾਮਧਾਰੀ ਪੰਥ ਦੇ ਸਤਿਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਮੇਰੇ ਦਫਤਰ ਵਿਚ ਬੈਠੇ ਮੈਨੂੰ ਯਾਦ ਕਰ ਰਹੇ ਸਨ। ਕੋਈ ਚਾਅ ਮੈਨੂੰ ਏਸ ਖ਼ਬਰ ਨੇ ਨਾ ਚਾੜ੍ਹਿਆ। ਧਾਰਮਕ ਸੰਪਰਦਾਵਾਂ ਦੇ ਆਗੂਆਂ ਬਾਰੇ ਮੇਰਾ ਆਪਣਾ ਖਿਆਲ ਇਹ ਬਣਿਆ ਹੋਇਆ ਸੀ ਕਿ ਕੋਈ ਅਡੰਬਰੀ ਸਤਿਗੁਰੂ ਸਿਆਣਾ ਜਿਹਾ ਮੂੰਹ ਬਣਾ ਕੇ ਕਿਸੇ ਉੱਚੀ ਥਾਂਹੇਂ ਖਿੱਲਰ ਕੇ ਬੈਠਾ ਹੋਵੇਗਾ। ਮੇਰੀਆਂ ਸ਼ੁੱਭ ਇੱਛਾਵਾਂ ਦੇ ਜਵਾਬ ਵਿਚ ਆਪਣਾ ਅਸੀਸ-ਦੇਂਦਾ ਹੱਥ ਉਠਾ ਕੇ ਉਹ ਮੈਨੂੰ ਪ੍ਰੇਰੇ ਬੈਠਣ ਦਾ ਇਸ਼ਾਰਾ ਕਰ ਦੇਵੇਗਾ।

ਏਸੇ ਖਿਆਲ ਵਿਚ ਮੈਂ ਹੌਲੀ ਹੌਲੀ ਤੁਰਿਆ ਜਾ ਰਿਹਾ ਸਾਂ ਕਿ ਦਫਤਰ ਦੇ ਬੂਹੇ ਵਿਚੋਂ. ਇੱਕ ਖੁਲ੍ਹਾ ਜਿਹਾ ਪ੍ਰਭਾਵ ਮੇਰੇ ਉਤੇ ਪਿਆ। ਕਦਮਾਂ ਵਿਚ ਕੋਈ ਰੌ ਜਿਹੀ ਚਿਣਕੀ। ਮੈਂ ਤਿੱਖਾ ਹੋ ਕੇ ਵਧਿਆ। ਆਮ ਲਿਬਾਸ ਵਿਚ ਇਕ ਸਾਦੀ ਜਿਹੀ ਸੂਰਤ ਕੁਰਸੀ ਉਤੇ ਸੁੰਗੜ ਕੇ ਬੈਠੀ ਹੋਈ ਮੇਰੀ ਅਗਵਾਈ ਲਈ ਉਠੀ। ਜਿੰਨਾਂ ਮੈਂ ਉੜਿਆ ਉਨਾਂ ਹੀ ਉਤ ਕੇ ਉਨਾਂ ਨੇ ਮੇਰੇ ਨਾਲ ਹੱਥ ਮਿਲਾਇਆ, ਅ'ਪਣੇ ਕੋਲ ਕੁਰਸੀ ਉਤੇ ਬਹਿਣ ਲਈ ਆਖਿਆ। ਉਹਨਾਂ ਦੇ ਆਪਣੇ ਸ਼ਰਧਾਲੂ ਬੜੇ ਨੀਵੇਂ ਬੈਠੇ ਹੋਏ ਸਨ। ਮੇਰਾ ਜੀਅ ਖੁਲ੍ਹ ਗਿਆ, ਚਿੱਤ ਖਿੜ ਗਿਆ; ਸੁਖ ਪੁਛੀ, ਪੁਛਿਆ। "ਆਪ ਕਿਸ ਤਰ੍ਹਾਂ ਆਏ ਹੋ?" "ਆਪ ਦੇ ਦਰਸ਼ਨ ਲਈ" ਮੈਂ ਇਸ ਨਿਰਮਾਣਤਾ ਉਤੇ ਹੈਰਾਨ ਰਹਿ ਗਿਆ। ਮੈਂ ਸੁਣਿਆ ਹੋਇਆ ਸੀ ਕਿ ਉਹ ਪੰਥ ਵਿਚ ਇੱਕ ਬੜੀ ਉੱਚੀ ਹਸਤੀ ਹਨ, ਤੇ ਪਾਤਸ਼ਾਹਾਂ ਦਾ ਮਾਣ ਉਹਨਾਂ ਨਾਲੋਂ ਕੁਝ ਵਧੇਰੇ ਨਹੀਂ ਹੁੰਦਾ :

"ਧੰਨ ਭਾਗ—ਪਰ ਮੇਰੇ ਵਰਗੇ ਮਜ਼ਬੀ ਅਛੂਤ ਦੀ ਸੋਅ ਆਪ ਵਰਗੇ ਮਜ਼ਬੀ ਆਗੂ ਤਕ ਕਿਵੇਂ ਪਹੁੰਚ ਗਈ?

ਉਨ੍ਹਾਂ ਨੇ ਹੱਸ ਕੇ ਉੱਤਰ ਦਿੱਤਾ : "ਆਪ ਦੀ, ਪ੍ਰੀਤ ਲੜੀ ' ਪ੍ਰੋ ਲਿਆਈ ਹੈ।" ਮੈਂ ਹੋਰ ਵੀ ਹੈਰਾਨ ਹੋ ਗਿਆ। 'ਪ੍ਰੀਤ ਲੜੀ', ਜਿਸ ਨੂੰ ਮੈਂ ਸੁਣਿਆਂ ਹੈ, ਧਾਰਮਕ ਸੱਜਣ ਚਿਮਟੇ ਨਾਲ ਫੜਨਾ ਵੀ ਖ਼ਤਰੇ ਤੋਂ ਖਾਲੀ ਨਹੀਂ ਸਮਝਦੇ ਉਹ ਅਠੋਤ੍ਰੀਆਂ ਦੇ ਸਾਧੇ ਭਜਨੀਕ ਤੇ ਸਵੱਛਤਾ ਦੀਆਂ ਵਲਗਣਾਂ ਵਿਚ ਰਹਿਣ ਵਾਲੇ ਪੂਜ ਨੂੰ ਭਾ ਜਾਵੇ। ਮੈਨੂੰ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਅੰਦਰ ਝਾਤੀ ਮਾਰਨ ਦੀ ਬੜੀ ਤੀਬਰ ਲੋਚਨਾਂ ਫੁਰੀ, ਪਰ ਏਸ ਐਕਸਰੇ ਲਈ ਦਫ਼ਤਰ ਚੰਗੀ ਥਾਂ ਨਹੀਂ ਸੀ: ਬਿਨੈ ਕੀਤੀ ਕਿ ਮਹਾਰਾਜ ਮੇਰੀ ਕੁਟੀਆ ਵਿਚ ਚਲਣ। ਉਤਰ ਵਿਚ ਉਹ ਝਟ ਕੁਰਸੀ ਤੋਂ ਉਠ ਬੈਠੇ ਤੇ ਮੇਰੇ ਨਾਲ ਹੋ ਪਏ।

ਬਾਰੀ ਦੇ ਸਾਹਮਣੇ ਕੁਰਸੀ ਉਤੇ ਮੈਂ ਮਹਾਰਾਜ ਜੀ ਨੂੰ

ਬਿਠਾ ਦਿੱਤਾ, ਸੰਤ ਇੰਦਰ ਸਿੰਘ 'ਚਕ੍ਰਵਰਤੀ' ਜੀ ਤੇ ਹੋਰ ਉਨ੍ਹਾਂ ਦੇ ਪ੍ਰੇਮੀ ਥੱਲੇ ਦਰੀ ਉਤੇ ਬੈਠ ਗਏ। ਮਹਾਰਾਜ ਜੀ ਨੇ ਉਪਰੋਂ ਚਾਦਰਾ ਲਾਹ ਦਿੱਤਾ। ਲੰਮਾ ਸਰੀਰ ਸਾਰਾ ਮੇਰੀਆਂ ਅੱਖਾਂ ਸਾਹਮਣੇ ਹੋ ਗਿਆ।

ਉਨ੍ਹਾਂ ਦੇ ਬੈਠਣ ਵਿਚ ਉਹ ਸਰਲਤਾ, ਬੋਲ ਵਿਚ ਉਹ ਨਿਰਮਾਣਤਾ, ਦ੍ਰਿਸ਼ਟੀ ਵਿਚ ਉਹ ਖ਼ਲਾਸਾਪਨ, ਕਿ ਵੱਡੇ ਆਦਮੀ ਦੇ ਵਤੀਰੇ ਲਈ ਜਿਹੜੀਆਂ ਸ਼ਰਤਾਂ ਮੈਂ ਰਖੀਆਂ ਹੋਈਆਂ ਹਨ, ਉਹ ਲਗ-ਪਗ ਸਭ ਪੂਰੀਆਂ ਹੋ ਗਈਆਂ। ਵੱਡੇ ਆਦਮੀਆਂ ਨੂੰ ਛੋਟੇ ਆਦਮੀਆਂ ਦੀ ਪ੍ਰੀਖਿਆ ਹੀ ਵਡਿਤਣ ਦਾ ਰੁਤਬਾ ਦੇਂਦੀ ਹੈ।

ਹਸੂੰ ਹਸੂੰ ਕਰਦਾ ਚਿਹਰਾ, ਰੌਸ਼ਨ ਨੇਤਰ, ਸਵਦੇਸ਼ੀ ਪਹਿਰਾਵਾ, ਹਿਤੈਸ਼ੀ ਬੋਲ, ਅਗਲੇ ਨੂੰ ਦਲੇਰ ਕਰਨ ਵਾਲਾ ਵਤੀਰਾ, ਘਟ ਬੋਲਣ ਤੇ ਬਹੁਤ ਸੁਣਨ ਦਾ ਯਤਨ, ਦੂਜੇ ਦੀਆਂ ਸਿਫ਼ਤਾਂ ਢੂੰਡ ਕੇ ਪ੍ਰਸੰਸਾਂ ਕਰਨੀ। ਨਾ ਮਹਾਰਾਜ ਜੀ ਨੇ ਆਪਣੇ ਭੈਣੀ ਸਾਹਿਬ ਦੇ ਕਾਰਨਾਮਿਆਂ ਦਾ ਜ਼ਿਕਰ ਮੇਰੇ ਅਗੇ ਕੀਤਾ, ਨਾ ਮੈਨੂੰ ਕੋਈ ਉਪਦੇਸ਼ ਦੇਣ ਦੀ ਕਾਹਲ ਦੱਸੀ ਪ੍ਰਤੱਖ ਸ਼ੌਕ ਨਾਲ ਮੇਰੇ ਕੋਲੋਂ ਗੱਲਾਂ ਪੁਛਦੇ ਰਹੇ। ਵਲੈਤ ਦਾ ਅਮ੍ਰੀਕਾ ਨਾਲ ਮੁਕਾਬਲਾ, ਜਰਮਨੀ ਦਾ ਫਰਾਂਸ ਨਾਲ, ਈਰਾਨ ਦੀ ਸਭਿੱਅਤਾ ਦਾ ਹਾਲ, ਪ੍ਰਦੇਸੀ ਵਿਦਿਅਕ ਯੂਨੀਵਰਸਿਟੀਆਂ ਦਾ ਸਿਖਿਆ ਦੇਣ ਦਾ ਢੰਗ — ਗੱਲ ਕੀ ਜੋ ਜੋ ਉਨ੍ਹਾਂ ਜਾਤਾਂ ਕਿ ਮੈਂ ਦੱਸ ਸਕਦਾ ਸਾਂ, ਪੰਤਾਲੀ ਮਿੰਟ ਜਾਂ ਘੰਟੇ ਵਿੱਚ ਮੈਥੋਂ ਪੁਛ ਲਿਆ। ਮੇਰੀਆਂ ਤਸਵੀਰਾਂ ਵੇਖੀਆਂ, ਕਿਤਾਬਾਂ ਵਲ ਨਜ਼ਰ ਮਾਰੀ। ਮੈਂ ਵੀ ਆਪਣੇ ਦਿਲ ਦੇ ਬੂਹੇ ਬਾਰੀਆਂ ਖੋਲ ਦਿੱਤੇ। ਚਾਹਿਆ ਕਿ ਅਤਿੱਥੀ ਨੂੰ ਆਪਣੀ ਆਤਮਕ ਬਾਂਰਾਦਰੀ ਵਿਚ ਲਿਜਾ ਬਿਠਾਵਾਂ

ਏਸੇ ਮਗਨਤਾ ਵਿਚ ਮੈਂ ਉਨ੍ਹਾਂ ਨੂੰ ਨਾ ਚਾਹ ਪੁਛੀ, ਨਾਂ ਪ੍ਰਸ਼ਾਦ ਆਖਿਆ। ਤਦੇ ਖ਼ਬਰ ਕਿ ਉਹਨਾਂ ਜਾਣ ਦੀ ਤਿਆਰੀ ਕਰ ਲਈ। ਹੁਣ ਸੋਚ ਆਈ ਕਿ ਵਿਦਾ ਕੀਕਰ ਕਰਾਂ। ਮਾਇਆ ਭੇਟ ਕਰਨ ਦੀ ਵਾਦੀ ਮੈਨੂੰ ਨਹੀਂ। ਇਹ ਆਪਣੇ ਮਤ ਦੇ ਗੁਰੂ ਹਨ, ਸੰਗਤਾਂ ਕੋਲੋਂ ਭੇਟਾਂ ਲੈਂਦੇ ਹੋਣਗੇ। ਮੈਨੂੰ ਕੀ ਆਖਣਗੇ ? ਇਹੀ ਸੋਚ ਸੀ ਕਿ ਆਪ ਨੇ ਖ਼ਜਾਨਚੀ ਨੂੰ ਆਖਿਆ, "ਪੰਜ ਦਮੜੇ ਸਰਦਾਰ ਸਾਹਿਬ ਨੂੰ 'ਪ੍ਰੀਤ ਲੜੀ ਦੇ ਚੰਦੇ ਵਜੋ ਹਾਜ਼ਰ ਕਰ ਦਿਓ!" ਮੈ ਬਹੁਤੇਰਾ ਜ਼ੋਰ ਲਾਇਆ ਕਿ ਇਹ ਮੈਨੂੰ ਬਣਦਾ ਨਹੀਂ, ਪਰ ਉਨ੍ਹਾਂ ਨੇ ਇਹ ਆਖ ਕੇ ਚੁੱਪ ਕਰਾ ਦਿੱਤਾ : " ਸਾਡੀ ਖ਼ੁਸ਼ੀ ਏਸ ਵਿਚ ਹੈ।" ਤੇ ਤੁਰਨ ਲੱਗਿਆਂ ਬੜੇ ਪਿਆਰ ਨਾਲ ਹੱਥ ਘੁੱਟ ਕੇ ਆਖਿਓ ਨੇ, "ਜੋ ਖ਼ੁਸ਼ੀ ਅੱਜ ਸਾਨੂੰ ਆਪ ਦੇ ਮਿਲਿਆਂ ਹੋਈ ਹੈ, ਅਸੀਂ ਦੱਸ ਨਹੀਂ ਸਕਦੇ!"

ਮਹਾਰਾਜ ਪ੍ਰਤਾਪ ਸਿੰਘ ਜੀ ਮੇਰੇ ਘਰ ਦਾ ਪਾਣੀ ਤਕ ਆਪਣੇ ਪੀਣ-ਯੋਗ ਨਹੀਂ ਸਨ ਸਮਝਦੇ, ਫੇਰ ਵੀ ਉਹ ਉਸ ਸਮੇਂ ਵੀ ਮੈਨੂੰ ਪ੍ਰੀਤ ਨਗਰ ਮਿਲਣ ਆਂਉਦੇ ਰਹੇ ਸਨ ਜਦੋਂ ਮੈਂ ਸਾਰੇ ਸਿੱਖ ਪੰਥ ਵਿਚ ਅਛੂਤ ਸਮਝਿਆ ਜਾਂਦਾ ਸੀ। ਜੇ ਕਿਸੇ ਹੋਰ ਸ਼ਹਿਰ ਵਿਚ ਉਹਨਾਂ ਦੇ ਨਾਲ ਮੇਰੇ ਹੋਣ ਦਾ ਪਤਾ ਉਹਨਾਂ ਨੂੰ ਲੱਗ ਗਿਆ ਤਾਂ ਵੀ ਉਹ ਮੇਰੇ ਮੇਜ਼ਵਾਨ ਦੇ ਘਰ ਮੈਨੂੰ ਮਿਲਣ ਆਉਂਦੇ ਰਹੇ। ਮੇਰਾ ਉਹਨਾਂ ਨੂੰ ਭੈਣੀ ਸਾਹਿਬ ਜਾਂ ਹੋਰ ਥਾਂ ਮਿਲਣ ਜਾਣਾ ਕੋਈ ਅਨੋਖੀ ਗੱਲ ਨਹੀਂ ਕਿਉਂਕਿ ਮੈਂ ਅਜੇ ਕਿਸੇ ਜੀਵਨ-ਜਾਂਚ ਦਾ ਢੂੰਡਕ ਸਾਂ। ਤਜਰਬੇ ਕਰ ਰਿਹਾ ਸਾਂ, ਮੁਲਾਕਾਤਾਂ ਮੰਗ ਰਿਹਾ ਸਾਂ। ਪਰ ਉਹਨਾਂ ਇੱਕ ਜੀਵਨ-ਜਾਚ ਅਪਣਾ ਲਈ ਹੋਈ ਸੀ, ਜਿਸਨੂੰ ਉਹ ਨਿਰੰਕਾਰੀ ਜੀਵਨ-ਜਾਚ ਖਿਆਲ ਕਰਦੇ ਸਨ। ਉਹਨਾਂ ਦਾ ਚਲ ਕੇ ਪ੍ਰੀਤ ਨਗਰ ਉਹਦੇ ਪਾਸ ਆਉਣਾ, ਜਿਸ ਨੂੰ ਰੂਹ ਤੇ ਮਾਦੇ ਵਿਚ ਕੋਈ ਫ਼ਰਕ ਨਹੀਂ ਦਿਸਦਾ, ਜਿਸ ਨੂੰ ਨਾ ਪਿਛੇ ਦੀ ਕੋਈ ਚਿੰਤਾ ਤੇ ਨਾ ਅੱਗੇ ਦਾ ਕੋਈ ਸਹਿਮ ਹੋਣ ਕਰਕੇ ਕਿਸੇ ਬੰਦੀ-ਛੋੜ ਦੀ ਮੁਥਾਜੀ ਹੈ—ਜ਼ਰੂਰ ਅਨੋਖਾ ਸੀ। ਇਸੇ ਕਰਕੇ ਉਹਨਾਂ ਲਈ ਮੇਰੇ ਦਿਲ ਵਿਚ ਬੜੀ ਪ੍ਰਸੰਸ਼ਾ ਪੈਦਾ ਹੋ ਗਈ, ਭਾਵੇਂ ਮੇਰੇ ਆਪਣੇ ਮਾਰਗ ਤੋਂ ਇਹਨਾਂ ਦਾ ਮਾਰਗ, ਬਾਬਾ ਖੜਕ ਸਿੰਘ ਦੇ ਮਾਰਗ ਨਾਲੋਂ ਵੀ ਦੁਰਾਡਾ ਸੀ।

ਮਹਾਰਾਜ ਪ੍ਰਤਾਪ ਸਿੰਘ ਜੀ ਦਾ ਮਾਰਗ ਵੀ ਮੇਰਾ ਮਾਰਗ ਨਹੀਂ, ਨਾ ਬਾਬਾ ਖੜਕ ਸਿੰਘ ਜੀ ਵਾਲਾ ਹੀ ਮੇਰਾ ਸੀ। ਪਰ ਦੋਹਾਂ ਪਾਂਧੀਆਂ ਦੀ ਸੇਧ ਮੈਨੂੰ ਸਿਖਰ ਵਲ ਜਾਂਦੀ ਸਾਫ਼ ਦਿੱਸ ਰਹੀ ਸੀ। ਦੋਹਾਂ ਵੱਡੇ ਪਾਂਧੀਆਂ ਨੂੰ ਮੈਂ ਆਪਣੇ ਮਾਰਗ ਤੋਂ ਬੜੀ ਸ਼ਰਧਾ ਨਾਲ ਪਰਨਾਮ ਕਰਦਾ ਆਇਆ ਹਾਂ।

ਜੀਵਨ ਦੇ ਤਿੰਨ ਵਖਰੇ ਮਾਰਗ :
ਮੰਜ਼ਲ ਦਿਸ ਪਈ ਵਿਚੋਂ)

ਵਾਰਤਾ ਇਕ ਨਵੀਂ

# ਨੀਲੋਂ ਦਾ ਪੁਲ

—ਪ੍ਰੀਤਮ ਸਿੰਘ ਪੰਛੀ

ਅੱਧ ਜੂਨ ਦੀ ਤਪਦੀ ਦੁਪਹਿਰੇ ਜਦੋਂ ਭੈਣੀ ਸਾਹਿਬ ਤੋਂ ਸ੍ਰ. ਹਰਵਿੰਦਰ ਸਿੰਘ ਹੰਸਪਾਲ ਦੀ ਮੋਟਰ ਨੇ ਮੈਨੂੰ, ਪ੍ਰੀਤਮ ਸਿੰਘ ਕਵੀ ਅਤੇ ਸਰੋਦ-ਵਾਦਕ ਗੁਰਦੇਵ ਸਿੰਘ ਨੂੰ ਨੀਲੋਂ ਦੇ ਪੁਲ ਉਤੇ ਲਿਆ ਉਤਾਰਿਆ ਤਾਂ ਅਸੀਂ ਸਫੈਦੇ ਦੇ ਕੱਦਾਵਰ ਰੁੱਖਾਂ ਤੇ ਨਰਮ ਘਾਹ ਵਿਚ ਘਿਰੇ "ਦੁਧ ਕੇਂਦਰ" ਦੇ ਪਾਰਕ ਅੰਦਰ ਆ ਕੇ ਸੁਖ ਦਾ ਸਾਹ ਲਿਆ। ਨਾਲ ਹੀ ਸਰਹਿੰਦ ਦੀ ਚਿਰ-ਪਰਿਚਤ ਨਹਿਰ ਆਪਣੇ ਪੂਰੇ ਵੇਗ ਵਿਚ ਵੱਗ ਰਹੀ ਸੀ। ਸਾਹਮਣੇ ਸੜਕ ਤੋਂ ਪਾਰ ਇਕ ਸ਼ਾਨਦਾਰ ਰੈਸਟੋਰਾਂ ਸੀ ਜਿਥੇ ਆਸ ਪਾਸ ਦੇ ਰੱਜੇ ਪੁਜੇ ਕਿਸਾਨ, ਛੋਟੇ-ਵੱਡੇ ਸਰਕਾਰੀ ਅਫਸਰ, ਚੰਡੀਗੜ੍ਹ ਅਤੇ ਹੋਰ ਦੂਰ-ਦੁਰਾਡੀਆਂ ਥਾਵਾਂ ਤੋਂ ਕਾਰਾਂ ਵਿਚ ਸਫਰ ਕਰਦੇ ਰਾਹੀ ਅਤੀਤ ਤੇ ਵਰਤਮਾਨ ਦਾ ਮੇਲ ਮਿਲਾਉਂਦੇ ਮਨ-ਭਾਉਂਦਾ ਭੋਜਨ ਪ੍ਰਾਪਤ ਕਰ ਸਕਦੇ ਸਨ।

ਪਾਰਕ ਵਿਚ ਘੁੰਮਦੇ-ਸ਼ੌਕੀਨ ਜੋੜਿਆਂ ਨੂੰ ਦੇਖਕੇ ਅਤੀਤ ਦੇ ਦਿਨ ਯਾਦ ਵਿਚ ਉਘੜੇ ਪਰ ਗਰਮੀ ਨੇ ਮੂੰਹ ਦਾ ਸੁਆਦ ਕਸੈਲਾ ਬਣਾ ਦਿਤਾ। ਟੋਸਟੀ-ਦੁਧ ਦੀਆਂ ਦੋ ਦੋ ਬੋਤਲਾਂ ਅੰਦਰ ਜਾਣ ਤੇ ਮੂੰਹ ਦਾ ਸੁਆਦ ਤਾਂ ਬਦਲ ਗਿਆ ਪਰ ਅਤੀਤ ਦੀਆਂ ਕੁਝ ਯਾਦਾਂ ਖਲਬਲੀ ਮਚਾਉਣ ਲਗੀਆਂ।

1840 ਦੇ ਕਰੀਬ ਮਹਾਰਾਜਾ ਰਣਜੀਤ ਸਿੰਘ ਦੀਆਂ ਫੌਜਾਂ ਦੀ ਗਿਰਾਵਟ ਅਤੇ ਪੰਜਾਬ ਵਿਚ ਅੰਗਰੇਜ਼ ਦੇ ਪੈਰ ਜੰਮਣ ਦੇ ਨਾਲ ਹੀ ਸਤਿਗੁਰੂ ਰਾਮ ਸਿੰਘ ਜੀ ਆਪਣੀ ਬੰਦੂਕ ਸਤਲੁਜ ਵਿਚ ਸੁਟ ਕੇ ਅਤੇ ਭੈਣੀ ਸਾਹਿਬ ਆ ਕੇ ਦਸਾਂ ਨਹੁੰਆਂ ਦੀ ਕਿਰਤ ਕਰਦਿਆਂ ਦੇਸ਼ ਤੇ ਕੌਮ ਦੇ ਭਵਿਖ ਲਈ ਫਿਕਰਮੰਦ ਹੋ, ਡੂੰਘੇ ਚਿੰਤਨ ਵਿਚ ਗੁਆਚ ਗਏ ਸਨ ਉਹਨੀ ਦਿਨੀਂ ਅਨੰਦਪੁਰ ਸਾਹਿਬ ਜਾਣ ਵਾਲੇ ਯਾਤਰੀ ਇਸੇ ਨਹਿਰ ਦੀ ਸੇਧੇ ਅਨੰਦਪੁਰ ਜਾਂਦੇ ਸਨ। ਸਤਿਗੁਰੂ ਰਾਮ ਸਿੰਘ ਜੀ ਨੇ ਇਹਨਾਂ ਯਾਤਰੀਆਂ ਦੀ ਸਹੂਲਤ ਲਈ ਨੀਲੋਂ ਦੇ ਪੁਲ ਉਤੇ ਦੁਕਾਨ ਲਾਉਣੀ ਸ਼ੁਰੂ ਕੀਤੀ। ਤਿਨ ਚਾਰ ਮੀਲ ਤੋਂ ਸਿਖ ਯਾਤਰੀਆਂ ਦੀ ਸਹੂਲਤ ਲਈ ਉਸ ਸਮੇਂ ਰੋਜ਼ ਭੈਣੀ ਸਾਹਿਬ ਤੋਂ ਆ ਕੇ ਦੁਕਾਨ ਲਾਉਣਾ ਵੀ ਇਕ ਮਿਸ਼ਨ ਸੀ ਜਦੋਂ ਕਿ ਆਵਾਜਾਈ ਦਾ ਕੋਈ ਵਸੀਲਾ ਤਾਂ ਇਕ ਪਾਸੇ ਰਿਹਾ, ਰਾਹ ਵੀ ਬੜੇ ਔਝੜ ਤੇ ਭੀੜੇ ਸਨ। ਖੇਤਾਂ ਦੇ ਹੱਦ-ਬੰਨੇ ਟਪਕੇ ਨੀਲੋਂ ਦੇ ਪੁਲ ਤੇ ਪਹੁੰਚਣਾ ਪੈਂਦਾ ਸੀ।

......ਫਿਰ 1935 ਦੇ ਕਰੀਬ ਦਾ ਦੌਰ ਆਇਆ ਜਦੋਂ ਕਾਫੀ ਕੁਝ ਬਦਲ ਗਿਆ ਸੀ। ਭੈਣੀ ਸਾਹਿਬ ਤਾਂ ਹੁਣ ਮੋਟਰ ਦਵਾਰਾ ਨੀਲੋਂ ਦੇ ਪੁਲ ਤੇ ਪਹੁੰਚਿਆ ਜਾ ਸਕਦਾ ਸੀ। ਇਕ ਦਿਨ ਕੁਝ ਸੋਚ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਸਣੇ ਆਪਣੇ ਦੋਨੋਂ ਸਾਹਿਬਜ਼ਾਦਿਆਂ (ਸਤਿਗੁਰੂ ਜਗਜੀਤ ਸਿੰਘ ਜੀ ਤੇ ਮਹਾਰਾਜ ਬੀਰ ਸਿੰਘ ਜੀ) ਸਾਨੂੰ ਕੁਝ ਮੁੰਡਿਆਂ ਨੂੰ ਨੀਲੋਂ ਦੇ ਪੁਲ ਤੇ ਲੈ ਆਏ ਸਨ। ਉਹਨਾਂ ਵਿਚ ਪ੍ਰੀਤਮ ਸਿੰਘ ਕਵੀ, ਰਾਜਿੰਦਰ ਸਿੰਘ ਗੁਰੂਸਰ ਅਤੇ ਕਪੂਰ ਸਿੰਘ ਸਿਆਮੀਆ ਵੀ ਸ਼ਾਮਲ ਸਨ।

ਨਹਿਰ ਦੇ ਕੰਢੇ ਆ ਕੇ ਜਦੋਂ ਨਹਾਉਣ ਦੀ ਤਿਆਰੀ ਹੋਣ ਲੱਗੀ ਤਾਂ ਪ੍ਰੀਤਮ ਸਿੰਘ ਕਵੀ ਨੇ ਆਪਣੀ ਚੁਸਤ ਸਦਾ ਬਹਾਰ ਬੋਲਚਾਲ ਦੇ ਲਹਿਜੇ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਕਿਹਾ—"ਸਚੇ ਪਾਤਸ਼ਾਹ! ਤੁਸੀਂ ਤੇ ਭਵ-ਜਲ ਤੋਂ ਪਾਰ ਲਗਾਉਣ ਹਾਰ ਹੋ, ਸਾਨੂੰ ਐਹ ਦਰਿਆ ਜਿੱਡੀ ਨਹਿਰ ਹੀ ਪਾਰ ਕਰਾ ਦਿਓ।"

ਸਤਿਗੁਰੂ ਜੀ ਕਵੀ ਜੀ ਦੀ ਗੱਲ ਤੋਂ ਮੁਸਕਰਾਏ ਅਤੇ ਦੋ ਟੋਲੀਆਂ ਬਣਾ ਕੇ ਪਹਿਲੀ ਟੋਲੀ ਨੂੰ ਨਹਿਰ ਵਿਚ ਠੇਲ੍ਹ ਦਿਤਾ। ਪਹਿਲੀ ਟੋਲੀ ਦੀ ਕਮਾਨ ਹਜ਼ੂਰੀ ਸੇਵਕ ਭਾਈ ਵਜ਼ੀਰ ਸਿੰਘ ਨੂੰ ਸੌਂਪੀ ਗਈ। ਪਹਿਲੀ ਟੋਲੀ ਨਹਿਰ ਦੇ ਅਗਲੇ ਕੰਢੇ ਲੱਗਣ ਵਾਲੀ ਸੀ ਕਿ ਕਿਸੇ ਦੇ ਪੈਰ ਵਿਚ ਕੁਝ ਘਾਹ-ਫੂਸ ਫਸ ਗਿਆ। ਉਹ ਘਬਰਾ ਕੇ ਅਗਲਾ ਕੰਢਾ ਫੜਣ ਦੀ ਬਜਾਏ ਪਿਛਾਂਹ ਵਲ ਮੁੜਿਆ। ਟੋਲੀ ਨੇ ਵੀ ਉਸ ਦਾ ਸਾਥ ਦਿਤਾ ਅਤੇ ਐਵਰੈਸਟ ਦੀ ਚੋਟੀ ਸਰ

ਕਰਨ ਦੀ ਪਹਿਲੀ ਕੋਸ਼ਸ਼ ਨਾਕਾਮ ਰਹੀ (ਸਾਡੇ ਲਈ ਉਦੋਂ ਸਰਹਿੰਦ ਦੀ ਨਹਿਰ ਐਵਰੈਸਟ ਨਾਲੋਂ ਘਟ ਨਹੀਂ ਸੀ)।

ਪਰ ਉਸ ਦਿਨ ਨਹਿਰ ਪਾਰ ਕਰ ਕੇ ਹੀ ਅਸੀਂ ਭੈਣੀ ਸਾਹਿਬ ਪਰਤੇ ਸਾਂ। ਹੁਣ ਅਸੀਂ ਆਪਣੇ ਆਪ ਨੂੰ ਤੈਰਾਕ ਸਮਝਣ ਲੱਗ ਪਏ ਸਾਂ ਅਤੇ ਇਹ ਤੈਰਾਕੀ ਅੱਗੇ ਚਲ ਕੇ ਸਾਡੀ ਭਵਿਖ ਦੀ ਜ਼ਿੰਦਗੀ ਲਈ ਇਕ ਵਰਦਾਨ ਸਾਬਤ ਹੋਈ।

ਜੀਵਨ ਸੰਘਰਸ਼ ਦਾ ਇਕ ਦੌਰ, ਜੋ ਮੇਰਾ ਨਿਜੀ ਹੈ, ਪਰ ਤੈਰਾਕ ਬਣਨ ਦੀ ਭਾਵਨਾ ਦੀ ਪਿਛੋਕੜ ਉਹੋ ਪੁਰਾਣੀ ਸੀ।......ਨਹਿਰੋਂ ਪਾਰ ਕੁਝ ਫਰਲਾਂਗ ਤੇ ਸੰਤ ਇੰਦਰ ਸਿੰਘ ਚਕ੍ਰਵਰਤੀ ਦਾ ਪਿੰਡ ਲੱਲ ਕਲਾਂ ਸੀ। ਉਹਨਾਂ ਦੇ ਪੜ੍ਹਨ ਪੜ੍ਹਾਉਣ ਦੇ ਸ਼ੌਕ ਨੇ ਘਰ ਵਿਚ ਇਕ ਬਹੁਤ ਵੱਡੀ ਲਾਇਬਰੇਰੀ ਬਣਾ ਦਿਤੀ ਸੀ। 1942 ਦੇ ਹੰਗਾਮੀ ਹਾਲਾਤ ਨੇ ਮੇਰੇ ਸਿਰ ਤੇ ਵਾਰੰਟ ਹੋਣ ਕਾਰਨ ਮੈਨੂੰ ਉਹਨਾਂ ਦੀ ਲਾਇਬਰੇਰੀ ਤੱਕ ਪਹੁੰਚਾ ਦਿਤਾ ਸੀ। ਪੁਲਸ 'ਪ੍ਰੀਤਮ ਸਿੰਘ ਪੰਛੀ ਜਾਲੰਧਰੀ' ਦੀ ਤਲਾਸ਼ ਵਿਚ ਸੀ ਪਰ ਉਹ ਐਸ. ਪਾਲ ਦੇ ਨਾਂਅ ਹੇਠ ਚਕ੍ਰਵਰਤੀ ਜੀ ਨਾਲ 'ਸਤਿਜੁਗ' ਦੀ ਸੰਪਾਦਕੀ ਵਿਚ ਹੱਥ ਵਟਾ ਰਿਹਾ ਸੀ। ਇਸੇ ਨਹਿਰ ਦੇ ਕੰਢੇ ਨੀਲੋਂ ਦੇ ਪੁਲ ਤੋਂ ਜ਼ਰਾ ਹਟ ਕੇ ਉਹ ਰੋਜ਼ ਕੁਝ ਕਿਤਾਬਾਂ ਲੈ ਆਉਂਦਾ ਅਤੇ ਉਹਨਾਂ ਨੂੰ ਸ਼ਾਮ ਤਕ ਖਤਮ ਕਰ ਕੇ ਘਰ ਜਾਂਦਾ। ਮੁਨਸ਼ੀ ਪਰੇਮ ਚੰਦ ਦਾ 'ਗੋਦਾਨ', ਸਰਤ ਚੰਦਰ ਦਾ "ਸ੍ਰੀ ਕਾਂਤ" ਅਤੇ ਗੋਰਕੀ ਦੇ ਮਹਾਨ ਨਾਵਲ 'ਮਾਂ' ਦਾ ਪਾਠ ਤੇ ਚਿੰਤਨ ਉਹਨਾਂ ਇਸੇ ਨੀਲੋਂ ਦੇ ਪੁਲ ਕੋਲ ਸੰਘਣੇ ਰੁੱਖਾਂ ਦੀ ਛਾਂ ਹੇਠ ਬੈਠ ਕੇ ਕੀਤਾ ਸੀ।

......ਹੁਣ ਸਭ ਕੁਝ ਬਦਲ ਗਿਆ ਸੀ। ਨੀਲੋਂ ਦਾ ਪੁਲ ਆਪਣੇ ਇਤਿਹਾਸ ਨੂੰ ਸਮੇਟੀ ਉਂਜ ਦਾ ਉਂਜ ਖਲੋਤਾ ਸੀ। ਕਦਰਾਂ ਕੀਮਤਾਂ ਬਦਲ ਗਈਆਂ ਸਨ ਪਰ ਸਾਡੇ ਵਰਗਿਆਂ ਨੂੰ ਤੈਰਾਕ ਬਨਾਉਣ ਦਾ ਸਿਹਰਾ ਇਸੇ ਪੁਲ ਦੇ ਸਿਰ ਸੀ। ਹੁਣ ਲਾਗਲੇ ਚਾਗਲੇ ਪਿੰਡਾਂ ਦੇ ਨਵੀਂ ਪੀੜ੍ਹੀ ਦੇ ਲੇਖਕ ਕਵੀ ਅਤੇ ਕਲਾਕਾਰ ਇਸੇ ਪੁਲ ਕੋਲ ਦੇ ਪਾਰਕ ਵਿਚ ਆ ਕੇ ਆਪਣੀਆਂ ਮੀਟਿੰਗਾਂ ਕਰਦੇ ਹਨ ਅਤੇ ਏਥੋਂ ਜ਼ਿੰਦਗੀ ਦੇ ਨਵੇਂ ਰਾਹ ਉਲੀਕਣ ਦੀ ਪਰੇਰਣਾ ਹਾਸਲ ਕਰਨ ਦਾ ਦਾਅਵਾ ਵੀ ਕਰਦੇ ਹਨ। ●

# ਆਪਨ ਹਥੀਂ ਆਪਨਾ............

—ਪ੍ਰੀਤਮ ਸਿੰਘ ਕਵੀ

ਦੱਖਣ ਯਾਤਰਾ ਤੋਂ ਵਾਪਸੀ ਸਮੇਂ ਤਾਮਿਲਨਾਡੂ ਐਕਸਪ੍ਰੈਸ ਵਿਚ ਮੇਰੇ ਵਾਲੇ ਡੱਬੇ ਅੰਦਰ ਹੀ ਇਕ ਯੋਰਪੀਅਨ ਪਰਿਵਾਰ ਆਣ ਚੜ੍ਹਿਆ। ਜਿਸ ਵੇਲੇ ਕਾਹਲੇ ਯਾਤਰੀ ਥ੍ਰੀ ਟਾਇਰ ਵਿਚ ਆਪਣੀਆਂ ਸੀਟਾਂ ਮੱਲ ਰਹੇ ਸਨ ਉਸ ਵੇਲੇ ਇਸ ਪਰਵਾਰ ਦੇ ਛੇ ਮੈਂਬਰ ਅੰਦਰ ਦਾਖਲ ਹੋਏ। ਸਭ ਤੋਂ ਅੱਗੇ ਇਕ 6 ਕੁ ਸਾਲ ਦੀ ਬੱਚੀ ਇਸ ਤੋਂ ਪਿਛੋਂ 9 ਸਾਲ ਦੀ ਇਕ ਲੜਕੀ ਉਪਰੰਤ ਇਕ 12 ਸਾਲਾਂ ਦੀ ਲੜਕੀ ਅਤੇ ਫਿਰ ਵਡਾ ਲੜਕਾ ਕੋਈ 15 ਕੁ ਸਾਲਾਂ ਦਾ। ਇਹਨਾਂ ਤੋਂ ਪਿਛੋਂ ਇਹਨਾਂ ਦੀ ਮਾਂ ਅਤੇ ਅੰਤ ਉਤੇ ਬਾਪ। ਉਹ ਇਕ ਤਰਤੀਬ ਵਿਚ ਤਾਂ ਆਏ ਹੀ ਪਰ ਜਿਸ ਗੱਲ ਨੇ ਮੇਰੇ ਤੇ ਬੜਾ ਪ੍ਰਭਾਵ ਪਾਇਆ ਉਹ ਸੀ ਉਹਨਾਂ ਹਰੇਕ ਦੀ ਕਮਰ ਤੇ ਲਟਕਦਾ ਇਕ ਪਿੱਠੂ। ਹਰੇਕ ਦੇ ਪਿੱਠੂ ਵਿਚ ਉਸ ਦੇ ਆਪਣੇ ਪਹਿਨਣ ਵਾਲੇ ਇਕ ਜੋੜਾ ਕਪੜੇ, ਪੜ੍ਹਨ ਲਈ ਕਿਤਾਬਾਂ, ਖਾਣ ਲਈ ਬਿਸਕੁਟ ਵਗੈਰਾਂ, ਪੇਸਟ-ਬੁਰਸ਼ ਆਦਿ ਅਤੇ ਪਿੱਠੂ ਉਤੇ ਆਪਣੀ ਲੰਬਾਈ ਜੋਗ ਫੋਮ ਦੀ ਚਟਾਈ (ਚਟਾਈ ਨਾ ਕਹੋ, ਕੱਟਿਆ ਹੋਇਆ ਫੋਮ)। ਜ਼ਰਾ ਧਿਆਨ ਵਿਚ ਲਿਆਓ ਇਹਨਾਂ ਪਿੱਠੂ-ਧਾਰੀਆਂ ਦਾ ਸੈਲਾਨੀ ਕਾਫਲਾ 6 ਸੀਟਾਂ ਮੱਲਦਿਆਂ ਹੀ ਮਾਂ-ਬਾਪ ਅਤੇ ਵਡੇ ਬੱਚੇ ਪੜ੍ਹਨ ਵਿਚ ਮਗਨ ਹੋ ਗਏ ਪਰ ਛੋਟੇ ਦੋਵੇਂ ਹੀ ਪਰਸਪਰ ਖੇਡਣ ਲਗ ਪਏ। ਨਾ ਰੌਲਾ, ਨਾ ਝਿੜਕਾਂ, ਨਾ ਰੋਸੇ, ਨਾ ਮਨਾਵੇ। ਇਹ ਲੋਕ ਭਾਰਤ ਭਰਮਣ ਲਈ ਆਏ ਸਨ।

ਇਹ ਸਾਰੀ ਗੱਲ ਇਸ ਚੋਂ ਨਿਕਲੀ ਕਿ ਹਰ ਕੋਈ ਆਪਣਾ ਬੋਝਾ ਉਠਾਏ ਅਤੇ ਹਰ ਕੋਈ ਸਵੈ-ਨਿਰਭਰ ਹੋਵੇ। ਇਹ ਉਹ ਲੋਕ ਨੇ ਜਿਨ੍ਹਾਂ ਦੇ ਦੇਸ਼ਾਂ ਵਿਚ ਨੌਕਰ ਨਹੀਂ ਹੁੰਦੇ, ਹਰ ਕਿਸੇ ਨੂੰ ਆਪਣਾ ਕੰਮ ਆਪ ਕਰਨਾ ਪੈਂਦਾ ਹੈ। ਇੰਗਲੈਂਡ ਦੇ ਇਕ ਕਸਬੇ ਮੇਡਨ ਹੈਡ ਵਿਚ ਜਦੋਂ ਇਕ ਬਾਂਕੀ

ਗੋਰੀ ਨੂੰ ਆਪਣੀ ਕਾਰ ਦੀ ਸਫਾਈ ਲਈ ਹੇਠਾਂ ਲੰਮੀ ਪਈ ਵੇਖਿਆ ਤਾਂ ਸਮਝ ਆਈ ਕਿ ਇਹ ਲੋਕ ਕਿਵੇਂ ਸੁਤੰਤਰ ਰਹਿੰਦੇ ਅਤੇ ਦੂਜਿਆਂ ਨੂੰ ਪਰਤੰਤਰ ਕਰ ਜਾਂਦੇ ਰਹੇ।

ਸਾਨੂੰ ਆਪਣੇ ਦੇਸ਼ ਵਿਚ ਪਰਵਾਰਕ-ਜੀਵਨ ਅੰਦਰ ਵੀ ਨੌਕਰ ਲੋੜੀਂਦੇ ਹਨ ਅਤੇ ਏਸੇ ਲਈ ਅਸੀਂ ਏਥੇ ਸਮਾਜ ਦੇ ਅਧਿਓਂ ਬਹੁਤੇ ਵਰਗ ਨੂੰ ਏਨਾ ਕਮਜ਼ੋਰ, ਏਨਾ ਹੀਣਾ ਤੇ ਏਨਾ ਅਯੋਗ ਰਖਿਆ ਹੋਇਆ ਹੈ ਤਾਂ ਕਿ ਸਾਨੂੰ ਨੌਕਰਾਂ ਚਾਕਰਾਂ ਦੀ ਇਕ ਤਕੜੀ ਫੌਜ ਜਦੋਂ ਵੀ ਚਾਹੀਏ ਮਿਲ ਸਕੇ।

ਇੰਗਲੈਂਡ ਵਰਗੇ ਸਮਰਿੱਧ ਦੇਸ਼ ਵਿਚ, ਸਤਿਗੁਰੂ ਜਗਜੀਤ ਸਿੰਘ ਜੀ ਨਾਲ ਜਦੋਂ ਸਾਡੀ ਪਾਰਟੀ ਹੀਥਰੋ ਹਵਾਈ ਅੱਡੇ ਪੁਜੀ ਤਾਂ, ਅਸੀਂ ਆਪਣੇ ਅਟੈਚੀ ਤੇ ਬਿਸਤਰੇ ਉਠਾਣ ਲਈ ਕੁਲੀ ਉਡੀਕ ਰਹੇ ਸਾਂ। ਪਰ ਕੁਲੀ ਕਿਥੇ ਸਨ? ਸਾਡੀ ਬੇਲੋੜੀ ਮਦਦ ਲਈ ਉਥੇ ਕੋਈ ਵੀ ਤਾਂ ਨਹੀਂ ਸੀ। ਛੇਤੀ ਹੀ ਪਤਾ ਲਗ ਗਿਆ ਕਿ ਏਥੇ ਇਹ ਜਿਨਸ ਪੈਦਾ ਹੀ ਨਹੀਂ ਹੁੰਦੀ—ਹਰ ਕਿਸੇ ਨੂੰ ਆਪਣਾ ਕੰਮ ਆਪ ਕਰਨਾ ਪੈਂਦਾ ਹੈ। ਸੋ ਸਟੀਲ ਦੀਆਂ ਖੂਬਸੂਰਤ ਰੇੜ੍ਹੀਆਂ ਤੇ ਸਾਨੂੰ ਅਟੈਚੀ ਤੇ ਬਿਸਤਰੇ ਆਦਿ ਲੱਦ ਕੇ ਲਾਂਜ ਤਕ ਲੈ ਜਾਣੇ ਪਏ ਜਿਥੋਂ ਸਾਡੇ ਸੁਆਗਤ ਲਈ ਆਈਆਂ ਕਾਰਾਂ ਵਿਚ ਰਖਕੇ ਮੁਨਾਸਬ ਥਾਈਂ ਭੇਜੇ ਗਏ।

ਅਮਰੀਕਾ ਤੇ ਕੈਨੇਡਾ ਵਿਚ ਵੀ ਲੋਕ ਆਪਣਾ ਕੰਮ ਆਪ ਕਰਨ ਵਿਚ ਸੁਭਾਵਕਤਾ ਰਖਦੇ ਨੇ ਜਦੋਂ ਕਿ ਸਾਨੂੰ ਆਪਣਾ ਕੰਮ ਕਰਦਿਆਂ ਵੀ ਸ਼ਰਮ ਆਉਂਦੀ ਹੈ ਜਾਂ ਅਸੀਂ ਦੂਜਿਆਂ ਨੂੰ ਨੀਵਾਂ ਸਮਝ ਕੇ ਉਨ੍ਹਾਂ ਤੋਂ ਨਿਜੀ ਕੰਮ ਕਰਵਾਣ ਵਿਚ ਮਾਣ ਮਹਿਸੂਸ ਕਰਦੇ ਹਾਂ।

ਜਦੋਂ ਨਾਮਧਾਰੀ ਵਿਦਿਆਲਾ ਅੰਦਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨਿਗਹਬਾਨੀ ਵਿਚ ਅਸੀਂ ਤਾਲੀਮ ਹਾਸਲ ਕਰ ਰਹੇ ਸਾਂ ਉਦੋਂ ਸਾਨੂੰ ਆਪਣੇ ਕਪੜੇ ਆਪ ਧੋਣ, ਬਿਸ-ਤਰੇ ਝਾੜਨ-ਵਿਛਾਣ ਅਤੇ ਕਮਰੇ-ਵਿਹੜੇ ਆਪ ਬੁਹਾਰਨ ਦੀ ਆਦਤ ਪਾਈ ਜਾਂਦੀ ਸੀ, ਬੇਸ਼ਕ ਉਸ ਸਮੇਂ ਸਾਨੂੰ ਕੁਝ ਓਪਰਾ ਜਿਹਾ ਲਗਦਾ ਸੀ ਪਰ ਹੁਣ ਜਦੋਂ ਦੁਨੀਆਂ ਘੁੰਮ ਕੇ ਵੇਖੀ ਹੈ ਤਾਂ ਸਮਝ ਆਈ ਹੈ ਕਿ ਸਾਡੀ ਮੁੱਢਲੀ ਸਿਖਿਆ ਵਿਚ ਇਹ ਚੀਜ਼ ਕਿਉਂ ਸ਼ਾਮਲ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੀ ਲੋੜ ਦੇ ਨਿੱਕੇ ਮੋਟੇ ਕੰਮ ਆਪ ਹੀ ਕਰ ਲਿਆ ਕਰਦੇ ਸਨ। ਆਪ ਕਿਹਾ ਕਰਦੇ ਸਨ: ਇਹ ਹੰਕਾਰੀ ਮਨੋਂਵਿਰਤੀ ਹੈ ਕਿ ਅਸੀਂ ਕਿਸੇ ਨਿੱਕੇ-ਮੋਟੇ ਕੰਮ ਲਈ ਵੀ ਕਿਸੇ ਸੇਵਕ ਜਾਂ ਨੌਕਰ ਦੀ ਉਡੀਕ ਕਰਦੇ ਰਹੀਏ ਜਦੋਂ ਕਿ ਤਦ ਤਕ ਨੂੰ ਅਸੀਂ ਉਹੋ ਕੰਮ ਖ਼ੁਦ ਕਰ ਸਕਦੇ ਹਾਂ। ਉਹਨਾਂ ਦੀ ਏਸ ਟਰੇਨਿੰਗ ਦਾ ਨਤੀਜਾ ਸੀ ਕਿ ਇਕ ਦਿਨ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਕੁਝ ਸਾਥੀਆਂ ਨਾਲ ਅਫਰੀਕਾ ਜਾਣ ਸਮੇਂ, ਕੇਵਲ ਇਕੋ ਟਿਕਟ ਮਿਲਣ ਕਾਰਨ, ਆਪਣਾ ਗੜਵਾ ਉਠਾ ਕੇ ਹਵਾਈ ਜਹਾਜ਼ ਤੇ ਜਾ ਚੜੇ ਤੇ ਉਡਾਰੀ ਮਾਰ ਗਏ।

ਸਾਰੇ ਮਹਾਂਪੁਰਸ਼, ਸਾਰੇ ਕੁਸ਼ਲ ਪ੍ਰਬੰਧਕ ਅਤੇ ਆਦਰਸ਼ਵਾਦੀ ਆਦਮੀ ਆਪਣਾ ਕੰਮ ਆਪ ਕਰਨ ਵਿਚ ਫਖ਼ਰ ਮਹਿਸੂਸ ਕਰਦੇ ਹਨ ਪਰ ਅਨੇਕਾਂ ਘਰਾਂ ਵਿਚ ਇਸ ਤੋਂ ਉਲਟ ਤਸਵੀਰ ਵੇਖੀਦੀ ਹੈ। ਕਈ ਵਡਿਆਂ ਘਰਾਂ ਵਿਚ ਜੂਠੇ ਬਰਤਨ ਦੂਜੇ ਵੇਲੇ ਤਕ ਏਸੇ ਲਈ ਪਏ ਰਹਿੰਦੇ ਹਨ ਕਿ ਨੌਕਰ ਨੇ ਆ ਕੇ ਹੀ ਉਹਨਾਂ ਨੂੰ ਮਾਂਜਣਾ-ਧੋਣਾ ਹੈ। ਗਲੋਂ ਲਥੇ ਕਪੜੇ ਜਾਂ ਮੈਲੇ ਕੁਚੈਲੇ ਧੋਣੇ ਇਸ ਲਈ ਥਾਂ ਪਰ ਥਾਂ ਖਿੱਲਰੇ ਦਿਸਦੇ ਹਨ ਕਿ ਅਜੇ ਤਕ ਸੇਵਕਾ ਨਹੀਂ ਆਈ ਹੁੰਦੀ ਅਤੇ ਆਪ ਕੰਮ ਕਰਦਿਆ ਸਾਨੂੰ ਸੰਗ ਵੀ ਲਗਦੀ ਹੈ ਤੇ ਹੇਠੀ ਵੀ ਮਹਿਸੂਸ ਹੁੰਦੀ ਹੈ।

ਇਹ ਤਾਂ ਭਲਾ ਹੋਈ ਨਾ ਸਾਰੇ ਪਰਵਾਰ ਦੇ ਬਰਤਨਾਂ ਕਪੜਿਆਂ ਦੀ ਧੋਣ-ਧੁਆਈ ਦੀ ਗੱਲ। ਹੁਣ ਲਓ ਦਰ-ਮਿਆਨੇ ਤਬਕੇ ਦੇ ਪਰਵਾਰਾਂ ਦਾ ਵਿਵਹਾਰ। ਇਹਨਾਂ ਵਿਚ ਅਨੇਕਾਂ ਘਰੀਂ ਵੇਖਿਆ ਹੈ ਕਿ ਨੌਜੁਆਨ ਮਰਦ ਕਿੱਲੀ ਤੋਂ ਜਾਂ ਅਟੈਚੀ ਚੋਂ ਆਪਣੇ ਗਲ ਪਾਣ ਵਾਲਾ ਬਸਤਰ ਆਪ ਨਹੀਂ ਫੜ ਸਕਦਾ। ਕੁਰਸੀ, ਸਟੂਲ ਜਾਂ ਮੰਜੀ ਤੇ ਬੈਠਾ ਕਿਸੇ 'ਸੰਤੋਸ਼' 'ਕਮਲਾ' ਜਾਂ 'ਪ੍ਰੀਤਾਂ' ਨੂੰ ਵਾਜਾਂ ਮਾਰਦਾ ਰਹਿੰਦਾ ਹੈ: "ਜਲਦੀ ਆਇਓ ਮੈਨੂੰ ਦੇਰ ਹੋ ਰਹੀ ਹੈ—ਮੇਰੀ ਕਮੀਜ਼ ਕਿਥੇ ਹੈ? ਠਾਠੀ ਕਿਥੇ ਸੁੱਟੀ ਜੇ?" ਵਿਚਾ-ਰੀਆਂ ਔਰਤਾਂ ਰਸੋਈ ਵਿਚੋਂ ਕੰਮ ਛਡ ਕੇ ਆਪਣੇ ਸ੍ਰੀਮਾਨ ਲਈ ਭੱਜ-ਨੱਠ ਕਰਦੀਆਂ ਹਨ। ਅਜੇ ਦੋ ਚੀਜ਼ਾਂ ਦੇ ਕੇ ਰਸੋਈ ਵਿਚ ਪਹੁੰਚੀ ਹੀ ਹੁੰਦੀ ਹੈ ਕਿ ਗੁਲੇਲੇ ਵਾਂਗ ਕੰਨਾਂ ਵਿਚ ਇਕ ਹੋਰ ਅਵਾਜ਼ ਆ ਵਜਦੀ ਹੈ: "ਜ਼ਰਾ ਮੇਰੀਆਂ ਜਰਾਬਾਂ ਤਾਂ ਦਿਓ, ਤੁਹਾਨੂੰ ਪਤਾ ਹੈ ਮੈਂ ਦਫ਼ਤਰੇ ਜਾਣਾ

ਹੈ ।" ਅਤੇ ਤੀਜੀ ਵਾਰ ਕੁਝ ਰੁਪਏ ਪੈਸੇ ਲਈ ਬੁਲਾਇਆ ਜਾਂਦਾ ਹੈ ।

ਇਹਦੇ ਵਿਚ ਨੌਜੁਆਨਾਂ ਦੀ ਇਹ ਵੀ ਲੋੜ ਹੋ ਸਕਦੀ ਹੈ ਕਿ ਉਹ ਆਪਣੀ ਘਰ ਵਾਲੀ ਦਾ ਸੁੰਦਰ ਮੁਖ ਬਾਰ ਬਾਰ ਤਕਣਾ ਲੋਚਦੇ ਹਨ । ਸ਼ੁਰੂ-ਸ਼ੁਰੂ ਵਿਚ ਤਾਂ ਜਵਾਨ ਜਵਾਨ ਵਹੁਟੀਆਂ ਨੂੰ ਇਸ ਗੱਲ ਦਾ ਅਨੰਦ ਹੀ ਆਉਂਦਾ ਹੈ ਪਰ ਜਦੋਂ ਸ੍ਰੀਮਾਨ ਜੀ ਇਸ ਆਦਤ ਦਾ ਸ਼ਿਕਾਰ ਹੋ ਜਾਂਦੇ ਤੇ ਮੁਖੜਾ-ਦਰਸ਼ਨ ਤੋਂ ਵਧ ਕੇ 'ਹੁਕਮ ਕਰਨ' ਦੇ ਆਦੀ ਹੋ ਜਾਂਦੇ ਹਨ ਓਦੋਂ ਅਤਿ ਸਨਿਮਰ ਤੇ ਆਗਿਆ-ਕਾਰ ਔਰਤਾਂ ਵੀ ਜ਼ਰੂਰ ਪਰੇਸ਼ਾਨੀ ਮਹਿਸੂਸ ਕਰਦੀਆਂ ਹਨ ।

ਮੇਰੇ ਇਕ ਅਜ਼ੀਜ਼ ਮਿਤਰ ਇਕ ਛੋਟੇ ਜਿੰਨੇ ਕਮਰੇ ਵਿਚੋਂ ਆਪਣੀਆਂ ਲੋੜੀਦੀਆਂ ਚੀਜ਼ਾਂ ਆਪ ਨਹੀਂ ਫੜ ਸਕਦੇ, ਉਹ ਇਕ ਇਕ ਚੀਜ਼ ਲਈ ਸ੍ਰੀਮਤੀ ਨੂੰ ਬੁਲਾਣਗੇ, ਭਾਵੇਂ ਉਹਨਾਂ ਦਾ ਪਰਸਪਰ ਬੜਾ ਸਨੇਹ ਹੈ ਪਰ ਬਾਰ-ਬਾਰ ਕੰਮ ਛਡ ਕੇ ਆਉਂਦਿਆਂ ਜੋ ਕੁਝ ਉਸ ਦੇ ਅੰਦਰਵਾਰ ਹੁੰਦਾ ਹੈ ਉਸ ਦਾ ਪਰਛਾਵਾਂ, ਲੱਖ ਨਾ ਚਾਹੁੰਦਿਆਂ ਵੀ, ਮਸਤਕ ਪਰਦੇ ਤੇ ਪੈ ਹੀ ਜਾਂਦਾ ਹੈ ।

ਇਸ ਆਦਤ ਵਿਚ ਪਤਨੀਆਂ ਦਾ ਏਨਾ ਕੁ ਪਿਆਰਾ ਕਸੂਰ ਤਾਂ ਹੈ ਹੀ ਕਿ ਉਹ ਕਿਸੇ ਢੰਗ-ਤਰਤੀਬ ਨਾਲ ਬਸ-ਤਰ ਸੰਭਾਲ ਕੇ ਆਪਣੇ ਸ੍ਰੀਮਾਨਾਂ ਨੂੰ ਸੌਖਿਆਂ ਨਹੀਂ ਕਰਦੀਆਂ, ਉਹਨਾਂ ਨੂੰ ਪਿਆਰ-ਮਨਾਉਣੀ ਨਾਲ ਤਿਆਰ ਨਹੀਂ ਕਰਦੀਆਂ ਕਿ ਉਹ ਆਪਣਾ ਸਾਮਾਨ ਮੁਨਾਸਬ ਤੇ ਟਿੱਕੀ ਹੋਈ ਜਗਾਹ ਤੋਂ—ਭਾਵੇਂ ਉਹ ਕੋਈ ਅਟੈਚੀ ਹੈ ਜਾਂ ਕਿੱਲੀ ਅਥਵਾ ਟੰਗਣੀ—ਲੈ ਲੈਣ ।

ਜਿਸ ਜੁਗ ਵਿਚੋਂ ਅਸੀਂ ਲੰਘ ਰਹੇ ਹਾਂ ਇਹ ਸਵੈ-ਨਿਰਭਰਤਾ ਵਲ ਵਧਣ ਦਾ ਹੈ । ਸਾਰੇ ਦੇਸ਼ਾਂ ਦੀ ਲੋੜ ਹੈ ਕਿ ਉਹ ਪਰ-ਆਸਰਤ ਨਾ ਰਹਿਣ ਸਾਰੇ ਸਮਾਜ ਆਪਣੇ ਵਿਚੋਂ ਅਜਿਹੇ ਬੰਦੇ ਪੈਦਾ ਕਰਨਾ ਚਾਹੁੰਦੇ ਹਨ ਜੁ ਆਪਣੇ ਸਮਾਜ ਦੀਆਂ ਜ਼ਰੂਰਤਾਂ ਪੂਰੀਆਂ ਕਰਨ । ਪਰ ਸਾਨੂੰ ਘਰਾਂ ਵਿਚ ਵੀ ਇਸ ਸਵੈ-ਨਿਰਭਰਤਾ ਦੀ ਆਦਤ, ਜਾਂ ਕਹੋ, ਪਰਿਪਾਟੀ ਨੂੰ ਵਿਕਸਤ ਕਰਨਾ ਚਾਹੀਦਾ ਹੈ ।

ਛੋਟੇ ਬਚਿਆਂ ਨੂੰ ਸਵੇਰੇ ਉਠਾ ਕੇ ਅਸੀਂ ਜਦੋਂ ਦਾਤਣ ਜਾਂ ਬੁਰਸ਼ ਕਰਨ, ਨਹਾਉਣ-ਧੋਣ ਤੇ ਪਹਿਨਣ ਦਾ ਸਾਮਾਨ ਆਪਣੇ ਆਪ ਸ਼ਨਾਨ-ਘਰ ਤਕ ਲੈ ਜਾਣ ਦੀ ਆਦਤ ਪਾਂਦੇ ਹਾਂ ਤਾਂ ਉਹਨਾਂ ਨੂੰ ਸੁਭਾਵਕ ਹੀ ਆਪਣੇ ਕੰਮ ਅਤੇ ਚੀਜ਼ਾਂ ਨੂੰ ਇਕ ਤਰਤੀਬ ਦੇਣ ਦੀ ਜਾਚ ਆ ਜਾਂਦੀ ਹੈ ।

ਨੋਟ ਕਰਨਾ, ਰੀਟਾਇਰਡ ਫੌਜੀ ਬਾਹਲੀ ਵਾਰ ਆਪਣੇ ਜੀਵਨ ਵਿਚ ਵਿਹਾਰੀ ਸਫਲਤਾ ਵਿਚ ਸੌਖੀ ਤਰ੍ਹਾਂ ਅਗੇ ਲੰਘ ਜਾਂਦੇ ਹਨ ਕਿਉਂਕਿ ਉਨ੍ਹਾਂ ਨੂੰ ਇਕ ਤਜਵੀਜ਼ ਤੇ ਤਰਤੀਬ ਨਾਲ ਜੀਉਣਾ-ਰਹਿਣਾ ਆ ਗਿਆ ਹੁੰਦਾ ਹੈ । ਇਸ ਦੇ ਉਲਟ ਦੂਜਿਆਂ ਤੇ ਨਿਰਭਰ ਰਹਿਣ ਵਾਲੇ, ਵਿਹਲੇ ਦਿਮਾਗ਼ ਨਾਲ ਹੋਰਨਾਂ ਨੂੰ ਆਪਣੇ ਹੱਕ ਵਿਚ ਵਰਤਣ ਦੇ ਢੰਗ ਤਰੀਕੇ ਤਾਂ ਚਿਤਵਦੇ ਰਹਿਣਗੇ ਪਰ ਆਪ ਨਿੱਕੀ-ਨਿੱਕੀ ਗੱਲੇ ਹੁਕਮ ਕਰਕੇ ਦੂਜਿਆਂ ਦਾ ਸਮਾਂ ਤੇ ਸਮਰਥਾ ਨਸ਼ਟ ਕਰਦੇ ਰਹਿੰਦੇ ਹਨ ।

ਸਾਨੂੰ ਆਪਣੇ ਘਰਾਂ ਅਤੇ ਆਪਣੇ ਆਲੇ-ਦੁਆਲੇ, ਅਥਵਾ ਕਰਮ ਖੇਤਰ ਵਿਚ ਸੁਚੇਤ ਹੋ ਕੇ ਆਪਣੀਆਂ ਆਦਤਾਂ ਘੋਖਦੇ ਰਹਿਣਾ ਚਾਹੀਦਾ ਹੈ ਜੇ ਸਚਮੁਚ ਹੀ ਅਸੀਂ ਦੂਜਿਆਂ ਵਲ ਹੀ ਵੇਖਦੇ ਤੇ ਉਹਨਾਂ ਨੂੰ, ਆਪਣੀਆਂ ਨਿੱਕੀਆਂ ਨਿੱਕੀਆਂ ਜ਼ਰੂਰਤਾਂ ਲਈ ਇੰਤਜ਼ਾਰਦੇ ਰਹਿੰਦੇ ਹਾਂ ਤਾਂ ਸਾਨੂੰ ਹੁਣ ਤੋਂ ਹੀ ਫ਼ੈਸਲਾ ਕਰ ਲੈਣਾ ਚਾਹੀਦਾ ਹੈ ਕਿ ਸਵੈ-ਨਿਰਭਰਤਾ ਦੀ ਚੰਗੀ ਵਾਦੀ ਅਸਾਂ ਆਪਣੇ ਵਿਚ ਪੈਦਾ ਕਰਨੀ ਤੇ ਵਿਕਾਸਣੀ ਹੈ ।

ਇੰਜ ਕਰਨ ਨਾਲ ਅਸੀਂ ਆਪਾ-ਉਸਾਰੀ ਵੀ ਕਰ ਰਹੇ ਹੋਵਾਂਗੇ ਅਤੇ ਆਪਣੀ ਪਰਵਾਰਕ ਉਸਾਰੀ ਵੀ। ਅਗੇ ਚਲ ਕੇ ਜਦੋਂ ਸਮੁੱਚੀਆਂ ਪਰਵਾਰਕ ਇਕਾਈਆਂ ਨੇ ਆਪਣੇ ਹਥੀਂ ਆਪਣਾ ਕੰਮ ਸਵਾਰਨ ਦਾ ਰਾਹ ਅਪਣਾਇਆ ਤਾਂ ਸਾਡਾ ਪਿਆਰਾ ਦੇਸ਼ ਖ਼ੁਦ-ਬ-ਖ਼ੁਦ ਸੰਸਾਰ ਦੇ ਵਧੀਆ ਦੇਸ਼ਾਂ ਵਿਚ ਆਪਣਾ ਸਥਾਨ ਹੋਰ ਵੀ ਯੋਗਤਾ ਨਾਲ ਸਥਾਪਤ ਕਰ ਲਵੇਗਾ । ਆਪਣੇ ਦੇਸ਼ ਦੇ ਭਲੇ ਹਿਤ ਵੀ ਸਾਨੂੰ ਆਪਾ-ਨਿਰਭਰ ਹੋਣ ਦੀ ਆਦਤ ਅਪਨਾਉਣੀ ਚਾਹੀਦੀ ਹੈ ।

ਗੁਰੂ ਨਾਨਕ ਦੇਵ ਜੀ ਨੇ ਸਿੱਖਾਂ ਦੇ ਨਿੱਤ ਨੇਮ ਦੀ ਬਾਣੀ ਆਸਾ ਦੀ ਵਾਰ ਵਿਚ ਬਹੁਤ ਪਹਿਲਾਂ ਕਹਿ ਛਡਿਆ ਹੈ :

ਆਪਣ ਹਥੀਂ ਆਪਣਾ ਆਪੇ ਹੀ ਕਾਜੁ ਸਵਾਰੀਐ ।



ਕਿਸ਼ਤ ਨੰ: 2

# ਟੈਗੋਰ, ਇਕਬਾਲ ਤੇ ਵੀਰ ਸਿੰਘ

## ਡਾਕਟਰ ਮੁਹੰਮਦ ਇਕਬਾਲ

—ਸ: ਸੋਹਨ ਸਿੰਘ ਜੋਸ਼

(ਲੜੀ ਜੋੜਨ ਲਈ ਅਗਸਤ ਅੰਕ ਵੇਖੋ)

ਇਕਬਾਲ ਕਸ਼ਮੀਰੀ ਪੰਡਤਾਂ ਦੀ ਜੱਦ ਵਿਚੋਂ ਸੀ। ਸ ਦੇ ਵਡਿਆਂ ਨੇ ਸਾਰੀਆਂ ਪੀੜੀਆਂ ਪਹਿਲੋਂ, ਇਸਲਾਮ ਬੂਲ ਕਰ ਲਿਆ ਸੀ। (1) ਭਾਵੇਂ ਉਹ ਜ਼ਾਤਪਾਤ ਦੀ ਡਿਆਈ ਦੇ ਖਿਲਾਫ ਸੀ ਪਰ ਉਸ ਨੇ ਬ੍ਰਾਹਮਣਾਂ ਵਿਚੋਂ ਣ ਨੂੰ ਆਪਣੇ ਸ਼ਿਅਰਾਂ ਵਿਚ ਬੜੇ ਫਖਰ ਨਾਲ ਆਨ ਕੀਤਾ ਹੈ। ਉਸ ਦਾ ਪਿਤਾ ਬੜਾ ਮਜ਼ਹਬੀ ਲਗਨ ' ਬੰਦਾ ਸੀ। ਸੂਫੀ ਮਤ ਨਾਲ ਪਿਆਰ ਕਰਦਾ ਸੀ ਅਤੇ ਲਾਨਾ ਰੂਮ ਦੀ ਮਸਨਵੀ ਦਾ ਬੜਾ ਆਸ਼ਕ ਸੀ। ਘਰ ਵਿਚ ਨਵੀ ਦੀ ਫਿਲਾਸਫੀ ਦੀ ਆਮ ਚਰਚਾ ਹੁੰਦੀ ਰਹਿੰਦੀ । ਇਹ ਸੀ ਚੁਗਿਰਦਾ ਜਿਸ ਵਿਚ ਇਕਬਾਲ ਦੀ ਲਣਾ ਪੋਸਣਾ ਹੋਈ। ਕੁਦਰਤੀ ਸੀ ਕਿ ਇਸ ਵਾਅ-ਮੰਡਲ ਦਾ ਉਸ ਤੇ ਅਸਰ ਹੁੰਦਾ ਅਤੇ ਉਹ ਮਜ਼ਹਬੀ ਰੰਗਣ ਵਿਚ ਰੰਗਿਆ ਜਾਂਦਾ।

ਮਜ਼ਹਬ ਹਰ ਇਕ ਆਦਮੀ ਆਪਣੇ ਆਪਣੇ ਘਰ ਤੋਂ ਨਾਲ ਲੈ ਕੇ ਹੀ ਜੰਮਦਾ ਹੈ। ਬਾਲਗ ਹੋਣ ਪਿਛੋਂ ਸੋਚ ਵਿਚਾਰ ਕੇ ਆਮ ਤੌਰ ਤੇ ਗ੍ਰਹਿਣ ਨਹੀਂ ਕਰਦਾ। ਇਕਬਾਲ ਨੂੰ ਵੀ ਮਜ਼ਹਬ ਪਿਤਾ ਕੋਲੋਂ ਹੀ ਮਿਲਿਆ। ਘਰ ਦੇ ਮਾਹੌਲ ਦਾ ਬਾਲ ਇਕਬਾਲ ਦੇ ਮਨ ਤੇ ਡੂੰਘਾ ਅਸਰ ਪਿਆ, ਮਸਨਵੀ ਪੜ੍ਹਨ ਦਾ ਉਸ ਨੂੰ ਖਾਸ ਸ਼ੌਕ ਪੈਦਾ ਹੋ ਗਿਆ। ਵੱਡੇ ਹੋ ਕੇ ਉਸ ਨੇ ਇਸ ਨੂੰ ਚੰਗੀ ਤਰ੍ਹਾਂ ਘੋਖਿਆ। ਇਸ ਘੋਖ ਦਾ ਪ੍ਰਭਾਵ ਗਹੁ ਨਾਲ ਵੇਖਿਆ, ਉਸ ਦੀ ਕਵਿਤਾ ਤੇ ਫਿਲਾਸਫੀ ਵਿਚ ਸਾਫ ਨਜ਼ਰ ਆਉਂਦਾ ਹੈ।

ਇਕਬਾਲ ਨੇ ਬੜੀ ਉੱਚ ਵਿਦਿਆ ਪ੍ਰਾਪਤ ਕੀਤੀ ਪਹਿਲੋਂ ਪੰਜਾਬ ਵਿਚ ਤੇ ਫੇਰ ਕੈਂਬਰਿਜ (ਇੰਗਲੈਂਡ) ਤੇ ਮਿਊਨਿਖ (ਜਰਮਨੀ) ਦੀ ਯੂਨੀਵਰਸਿਟੀ ਵਿਚ ਹਰ ਥਾਂ, ਸਬਬ ਨਾਲ ਉਸਨੂੰ ਬੜੇ ਹਮਦਰਦ ਤੇ ਮਦਦਗਾਰ ਟੀਚਰਾਂ ਨਾਲ ਵਾਸਤਾ ਪਿਆ, ਜਿਨ੍ਹਾਂ ਨੇ ਉਸਦੇ ਵਿਦਿਆ ਹਾਸਲ ਕਰਨ ਦੇ ਸ਼ੌਕ ਨੂੰ ਹੋਰ ਦਮਕਾਇਆ ਅਤੇ ਉਸਦੇ ਝੁਕਾਵਾਂ ਨੂੰ ਵੇਖ ਕੇ ਉਸ ਦੀ ਸਹੀ ਰਹਿਨੁਮਾਈ ਕੀਤੀ। ਸਿਆਲਕੋਟ ਵਿਚ ਉਸ ਨੂੰ ਮੌਲਵੀ ਮੀਰ ਹਸਨ ਨੇ ਫਾਰਸੀ ਤੇ ਅਰਬੀ ਪੜ੍ਹਨ-ਲਿਖਣ ਦਾ ਚਸਕਾ ਪਾਇਆ, ਲਾਹੌਰ ਵਿਚ ਪ੍ਰੋ: ਆਰਨਲਡ ਨੇ ਪੂਰਾ ਧਿਆਨ ਦੇ ਕੇ ਉਸ ਦੀ ਮਦਦ ਕੀਤੀ। ਇਕਬਾਲ ਤੇਜ਼ ਬੁੱਧੀ ਵਾਲਾ ਨੌਜਵਾਨ ਸੀ। ਉਹ ਇਹਨਾਂ ਟੀਚਰਾਂ ਦਾ ਉਮਰ ਭਰ ਰਿਣੀ ਰਿਹਾ। ਯੂਰਪ ਵਿਚ ਉਸ ਨੇ ਫਿਲਾਸਫੀ ਦਾ ਬੜਾ ਡੂੰਘਾ ਅਧਿਐਨ ਕੀਤਾ। ਅਤੇ ਕੈਂਬਰਿਜ ਤੇ ਮਿਊਨਿਖ ਦੀਆਂ ਯੂਨੀਵਰਸਿਟੀਆਂ ਵਿਚੋਂ ਡਾਕਟਰੇਟ ਦੀਆਂ ਡਿਗਰੀਆਂ ਹਾਸਲ ਕੀਤੀਆਂ। ਇਕਬਾਲ ਕੋਈ ਅੱਧੀ ਦਰਜਨ ਜ਼ਬਾਨਾਂ ਦਾ ਮਾਹਰ ਸੀ।

ਇਕਬਾਲ 1905 ਵਿਚ ਵਿਦਿਆ ਲਈ ਯੂਰਪ ਗਿਆ ਸੀ। ਇਸ ਸਾਲ ਤਕ ਉਸ ਨੇ ਢੇਰ ਸਾਰੀਆਂ ਕਵਿ-ਤਾਵਾਂ ਲਿਖ ਲਈਆਂ ਸਨ। ਇਹਨਾਂ ਵਿਚ ਇਕਬਾਲ ਇਕ ਕੌਮ-ਪਰਸਤ ਤੇ ਅਜ਼ਾਦ-ਖਿਆਲ ਮੁਸਲਮਾਨ ਦੇ ਰੂਪ ਵਿਚ ਮੂਰਤੀਮਾਨ ਹੁੰਦਾ ਸੀ। ਸਭ ਤੋਂ ਪਹਿਲੋਂ ਉਸ ਦੀ ਕਵਿਤਾ "ਹਿਮਾਲਾ" ਲੋਕਾਂ ਸਾਮ੍ਹਣੇ ਆਈ। ਇਹ ਬੜੀ ਉੱਚੇ ਦਰਜੇ ਦੀ ਕਵਿਤਾ ਸਾਬਤ ਹੋਈ। ਵਡੀ ਗੱਲ ਇਹ ਸੀ ਕਿ ਉਸ ਨੇ ਹਿਮਾਲਾ ਦੇ ਜਲਵੇ ਨੂੰ ਕੋਹ-ਤੂਰ ਦੇ ਜਲਵੇ ਦਾ ਰੁਤਬਾ

ਦੇ ਦਿਤਾ ਸੀ ਅਤੇ ਬੜੇ ਸੋਹਣੇ ਕਲਪਨਾ-ਮਈ ਰੂਪਕ ਤੇ ਉਪਮਾਵਾਂ ਵਰਤ ਕੇ ਹਿਮਾਲਾ ਦੀ ਤਾਰੀਫ਼ ਕੀਤੀ ਸੀ ।

ਉਸ ਦੀਆਂ ਕਵਿਤਾਵਾਂ ਮੁਢ ਤੋਂ ਹੀ ਬੜੀਆਂ ਉੱਚੀ ਪੱਧਰ ਦੀਆਂ ਸਨ । ਉਸਦੀ ਸ਼ਾਇਰੀ ਦੀ ਉਸਤਾਦ 'ਦਾਗ਼' ਨੇ ਇਹ ਕਹਿਕੇ ਵਡਿਆਈ ਕੀਤੀ ਸੀ ਕਿ ਉਸ ਦੀਆਂ ਕਵਿਤਾਵਾਂ ਵਿਚ ਸੁਧਾਈ ਦੀ ਕੋਈ ਲੋੜ ਨਹੀਂ । 'ਹਿੰਦੀ ਤਰਾਨਾ' ਉਸ ਦੀ ਬੜੀ ਵਧੀਆ ਕਵਿਤਾ ਹੈ ਜਿਹੜੀ ਸਾਰੇ ਭਾਰਤ ਵਿਚ, ਆਪਣੇ ਦੇਸ਼-ਭਗਤਕ ਗੁਣਾਂ ਕਾਰਣ, ਮਸ਼ਹੂਰ ਹੋਈ ਤੇ ਕਾਂਗਰਸੀ ਅਜਲਾਸਾਂ ਵਿਚ ਗਾਂਵੀ ਜਾਣ ਲਗ ਪਈ । ਇਹ ਭਾਰਤ ਦੀ ਵੰਡ ਪਿਛੋਂ ਵੀ ਕਈ ਥਾਂਈ ਗਾਂਵੀ ਜਾਂਦੀ ਹੈ : 'ਸਾਰੇ ਜਹਾਂ ਸੇ ਅੱਛਾ ਹਿੰਦੋਸਤਾਂ ਹਮਾਰਾ ।' ਅਤੇ ਇਸ ਨਜ਼ਮ ਦਾ ਖਾਸ ਕਰ ਇਹ ਸ਼ਿਅਰ : 'ਮਜ਼ਹਬ ਨਹੀਂ ਸਿਖਾਤਾ ਆਪਸ ਮੇਂ ਬੈਰ ਰਖਨਾ, ਹਿੰਦੀ ਹੈਂ ਹਮ ਵਤਨ ਹੈ ਹਿੰਦੁਸਤਾਂ ਹਮਾਰਾ, ਤਾਂ ਇਤਿਹਾਸਕ ਮਹਾਨਤਾ ਪ੍ਰਾਪਤ ਕਰ ਚੁੱਕਾ ਹੈ ।

1905 ਤਕ ਦੀਆਂ ਨਜ਼ਮਾਂ ਵਿੱਚ ਇਕਬਾਲ ਪਰਸਪਰ ਮੁਹਬੱਤ, ਏਕੇ ਤੇ ਮਿਲ ਕੇ ਇਕੱਠੇ ਰਹਿਣ ਦੇ ਗੀਤ ਗਾਉਂਦਾ ਹੈ ਅਤੇ ਖਬਰਦਾਰ ਕਰਦਾ ਹੈ : ਵੇਖਣਾ, ਫਿਰਕਾਬੰਦੀ ਲਈ ਆਪਣੀ ਜ਼ਬਾਨ ਨਾ ਖੋਲ੍ਹਣਾ, ਏਥੇ ਕਿਆਮਤ ਦਾ ਹੰਗਾਮਾ ਛੁਪ ਕੇ ਬੈਠਾ ਹੋਇਆ ਹੈ । (ਸੱਯਦ ਕੀ ਲੋਹਿ ਤੁਰਬਤ) ਅਤੇ 'ਨਇਆ ਸ਼ਿਵਾਲਾ' ਵਿਚ ਫੇਰ ਉਸ ਵੰਗਾਰਿਆ : ਆਪਣਿਆਂ ਨਾਲ ਵੈਰ ਰਖਣਾ ਛੱਡ ਦਿਓ । ਮੈਂ ਬ੍ਰਾਹਮਣ ਤੇ ਮੁੱਲਾਂ ਤੋਂ ਤੰਗ ਆ ਕੇ ਮੰਦਰ ਤੇ ਮਸੀਤ ਛਡ ਦਿੱਤੇ ਨੇ । ਆਓ ਦੂਜੈਗ ਮਿਟਾਈਏ ਤੇ ਵਿਛੜਿਆਂ ਨੂੰ ਗਲੇ ਮਿਲਾਈਏ ।

"ਮੈਂ ਫਖਰ ਕਿਸੇ ਗੱਲ ਤੇ ਨਹੀਂ ਕਰਦਾ, ਪਰ ਮੈਂ 1905 ਤੋਂ ਪਹਿਲੋਂ ਜਦੋਂ, ਅੰਗਰੇਜ਼ਾਂ ਦੇ ਜਬਰ-ਜ਼ੁਲਮ ਦੇ ਕਾਰਣ, ਲੋਕਾਂ ਦੇ ਮੂੰਹਾਂ ਤੇ ਚੁਪ ਦੀ ਮੋਹਰ ਲਗੀ ਹੋਈ ਸੀ ਅਤੇ ਕਿਸੇ ਉਰਦੂ ਸ਼ਾਇਰ ਨੇ ਆਪਣੀ ਜ਼ਬਾਨ ਨਹੀਂ ਖੋਲ੍ਹੀ ਸੀ ਮੈਂ ਹਿੰਦੁਸਤਾਨੀਆਂ ਨੂੰ ਇਹ ਕਹਿ ਕੇ ਲਲਕਾਰਿਆ : ਓ ਨਾਦਾਨ, ਵਤਨ ਦੀ ਫਿਕਰ ਕਰ, ਮੁਸੀਬਤ ਆਉਣ ਵਾਲੀ ਏ, ਤੇਰੀਆਂ ਬਰਬਾਦੀਆਂ ਦੇ ਮਸ਼ਵਰੇ ਹੋ ਰਹੇ ਨੇ । ਚੁਪ ਨਾ ਰਹੁ । ਅਵਾਜ਼ ਉਠਾ ਜ਼ਮੀਨ ਤੋਂ ਅਸਮਾਨਾਂ ਤਕ" । (2) (ਤਸਵੀਰਿ ਦਰਦ)

1908 ਵਿਚ ਉਹ ਪੜ੍ਹਾਈ ਖਤਮ ਕਰਕੇ ਵਾਪਸ ਪੰਜਾਬ ਆਇਆ । ਯੂਰਪ ਦੇ ਤਿੰਨਾਂ ਸਾਲਾਂ ਵਿਚ ਜੋ ਉਸ ਦੀ ਤਿੱਖੀ ਅੱਖ ਨੇ ਵੇਖਿਆ ਅਤੇ ਜੋ ਦੁਰਦਸ਼ਾ ਉਸ ਨੇ ਇਸਲਾਮੀ ਮੁਲਕਾਂ ਦੀ ਵੇਖੀ ਉਸ ਨੇ ਉਸ ਦੇ ਮਹਿਸੂਸਕ ਦਿਲ ਤੇ ਡੂੰਘਾ ਅਸਰ ਕੀਤਾ । ਮੁਸਲਮਾਨ ਦੇਸ਼ ਫੁਟ ਦਾ ਸ਼ਿਕਾਰ ਹੋਏ ਹੋਏ ਤੇ ਹੋ ਚੁਕੇ ਸਨ । ਬਰਿਟਿਸ਼ ਸਾਮਰਾਜ, ਰੂਸੀ ਜ਼ਾਰ, ਫ੍ਰਾਂਸ ਤੇ ਇਟਲੀ ਨੇ ਮੁਸਲਿਮ ਦੇਸ਼ਾਂ ਦੀਆਂ ਵੰਡੀਆਂ ਪਾ ਲਈਆਂ ਸਨ ਅਤੇ ਵਾਹੋਦਾਹੀ ਉਹਨਾਂ ਦੀ ਲੁੱਟ ਚੂੰਘ ਕਰ ਰਹੇ ਸਨ । ਸਾਰੀ ਮੁਸਲਿਮ ਦੁਨੀਆਂ ਇਕ 'ਕਬਰਸਤਾਨ' ਬਣੀ ਹੋਈ ਸੀ । 1908 ਵਿਚ ਸਿਰਫ ਤੁਰਕੀ ਦੀ ਇਕ ਵਿਧਾਨਕ ਸਰਕਾਰ ਸੀ ਜਿਸ ਇਸ 'ਕਬਰਸਤਾਨ' ਵਿਚ ਬੱਤੀ ਜਗਾਈ ਹੋਈ ਸੀ ।

ਹੁਣ ਇਕਬਾਲ ਪਹਿਲਾ ਇਕਬਾਲ ਨਹੀਂ ਸੀ ਰਿਹਾ । ਉਸ ਵਿਚ ਹੌਲੀ ਹੌਲੀ ਤਬਦੀਲੀ ਆਉਣੀ ਸ਼ੁਰੂ ਹੋ ਗਈ ਸੀ । ਉਸ ਦੇ ਦਿਲ ਵਿਚ ਇਸਲਾਮ ਦੀ ਪੁਰਾਣੀ ਸ਼ਾਨੋ ਸ਼ੌਕਤ ਬਹਾਲ ਕਰਨ ਦੇ ਖਿਆਲ ਜੰਮਣ ਲੱਗ ਪਏ ਸਨ । ਉਹ ਸੋਚ ਰਿਹਾ ਸੀ ਕਿ ਇਸਲਾਮ ਦੀ ਪੁਰਾਣੀ ਸ਼ਾਨੋ-ਸ਼ੌਕਤ ਨੂੰ ਮੋੜ ਲਿਆਣ ਲਈ ਉਸ ਨੂੰ ਕੁਛ ਕਰਨਾ ਚਾਹੀਦਾ ਹੈ ।

ਯੂਰਪ ਵਿਚ ਪੜ੍ਹਾਈ ਦੇ ਦੌਰਾਨ ਉਸ ਨੇ ਕੋਈ ਦੋ ਦਰਜਨਾਂ ਨਜ਼ਮਾਂ ਅਤੇ ਅੱਧੀ ਦਰਜਨ ਗ਼ਜ਼ਲਾਂ ਲਿਖੀਆਂ ਸਨ । ਇਹਨਾਂ ਵਿਚ ਇਕ ਤਾਂ ਸੁਆਮੀ ਰਾਮ ਤੀਰਥ ਦੀਆਂ ਸਰਗਰਮੀਆਂ ਤੇ ਚੰਗੀ ਨਜ਼ਮ ਹੈ ਅਤੇ ਦੂਜੇ ਸਿਸਲੀ ਵਿਚ ਮੱਕੇ ਦੀ ਤਹਿਜ਼ੀਬ ਦੇ ਖੰਡਰ ਵੇਖ ਕੇ 'ਦਿਲ ਖੋਲ੍ਹ ਕੇ' ਅਥਰੂ ਵਹਾਏ ਗਏ ਹਨ । ਅਤੇ ਮੰਗ ਕੀਤੀ ਹੈ ਕਿ ਤੂੰ ਪੁਰਾਣੇ ਦਿਨਾਂ ਦਾ ਕਿੱਸਾ ਕਹਿ ਕੇ ਮੈਨੂੰ ਤੜਪਾ ਇਹ :

"ਮੈਂ ਤਿਰਾ ਤੁਹਫਾ ਸੂਇ ਹਿੰਦੋਸਤਾਂ ਲੇ ਜਾਊਂਗਾ । ਖੁਦ ਯਹਾਂ ਰੋਤਾ ਹੂੰ ਔਰੋਂ ਕੋ ਵਹਾਂ ਤੜਪਾਊਂਗਾ ।"

ਇਹਨਾਂ ਨਜ਼ਮਾਂ ਵਿਚ ਉਸ ਨੇ ਇਕ ਤਾਂ ਲਗਾਤਾਰ ਕੋਸ਼ਿਸ਼ ਕਰਦੇ ਰਹਿਣ ਦੀ ਗੱਲ ਕੀਤੀ ਹੈ ਦੂਜੇ ਉਸ ਨੇ ਯੂਰਪੀ ਤਹਿਜ਼ੀਬ ਦੀ ਖੁਦਕੁਸ਼ੀ ਦੀ ਪੇਸ਼ੀਨ-ਗੋਈ ਕੀਤੀ ਹੈ

1908 ਪਿਛੋਂ ਉਸ ਨੇ ਰਾਮ ਚੰਦਰ, ਮਹਾਤਮਾ ਬੁਧ ਤੇ ਗੁਰੂ ਨਾਨਕ ਤੇ ਨਜ਼ਮਾਂ ਲਿਖੀਆਂ । ਇਹ ਨਜ਼ਮਾਂ ਤੁਅੱਸਬ-ਰਹਿਤ ਹਨ ਅਤੇ ਉਸ ਦੇ ਦਿਲ ਦੀ ਵਿਸ਼ਾਲਤਾ ਦੀ ਗੁਆਹੀ ਹਨ । ਰਾਮ ਚੰਦਰ ਦੀ ਤਾਅਰੀਫ ਵਿਚ ਉਸ

ਨੇ ਅਤਕੱਥਨੀ ਤੋਂ ਕੰਮ ਲੈਂਦਿਆਂ ਉਸ ਨੂੰ ਇਮਾਮਿ ਹਿੰਦ ਲਿਖਿਆ ਅਤੇ ਕਿਹਾ ਕਿ ਪੱਛਮੀ ਦੇਸ਼ਾਂ ਦੇ ਮਤ ਫਿਲਾਸਫਰ ਰਾਮ ਨੇ ਰਾਮ (ਅਧੀਨ) ਕਰ ਲਏ ਹਨ । ਅਤੇ ਗੁਰੂ ਨਾਨਕ ਬਾਰੇ ਤਾਂ ਇਕਬਾਲ ਦਾ ਇਹ ਸ਼ਿਅਰ ਸਾਡੇ ਸਿੱਖ ਵਿਦਵਾਨ ਬਾਰ ਬਾਰ ਦੁਹਰਾਂਦੇ ਰਹਿੰਦੇ ਹਨ :

"ਫਿਰ ਉੱਠੀ ਆਖਰ ਸਦਾਅ ਤੌਹੀਦ ਕੀ ਪੰਜਾਬ ਸੇ।
ਹਿੰਦ ਕੋ ਇਕ ਮਰਦਿ ਕਾਮਲ ਨੇ ਜਗਾਇਆ ਖ਼ਾਬ ਸੇ" ।

ਇਕਬਾਲ ਨੇ ਯੂਰਪ ਜਾਣ ਤੋਂ ਪਹਿਲੋਂ ਵੀ ਤੇ ਪਿਛੋਂ ਵੀ ਆਜ਼ਾਦੀ ਦੇ ਜਜ਼ਬੇ ਪਰਗਟ ਕੀਤੇ ਪਰ ਪਤਾ ਨਹੀਂ, ਕਿਨ੍ਹਾਂ ਮਜਬੂਰੀਆਂ ਦੇ ਕਾਰਣ, 1911 ਦੇ ਅਖੀਰ ਵਿਚ ਉਸ ਨੇ ਐਡਵਰਡ ਸਤਵੇਂ ਦੀ ਤਾਜਪੋਸ਼ੀ ਵੇਲੇ ਇਕ ਕਸੀਦਾ ਲਿਖ ਦਿਤਾ ; 'ਸਾਡੀਆਂ ਕੌਮਾਂ ਦੀ ਇਜ਼ਤ ਉਹਦੀ ਹੋਂਦ ਕਰਕੇ ਹੈ । ਹਿੰਦੀਆਂ ਨੇ ਉਸ ਦੀ ਵਫਾਦਾਰੀ ਦਾ ਫੈਸਲਾ ਕੀਤਾ ਹੈ ਅਤੇ ਉਸ ਦੇ ਚਰਨਾਂ ਤੋਂ ਸਾਡਾ ਦਿਲ ਨਿਸਾਰ ਹੋ ਰਿਹਾ ਹੈ,' ਵਗੈਰਾ । (4)

ਇਸ ਨਜ਼ਮ ਨੇ ਉਸ ਦੇ ਦੇਸ਼-ਪਿਆਰ ਤੇ ਬੜੀ ਵਡੀ ਸੱਟ ਮਾਰੀ ਅਤੇ ਅਜ਼ਾਦੀ-ਪਸੰਦ ਸਾਹਿਤਕਾਰਾਂ ਵਿਚ ਉਸ ਦੀ ਇਸ ਗਿਰਾਵਟ ਦੀ ਬੜੀ ਚਰਚਾ ਹੋਈ । ਪਰ ਇਕਬਾਲ ਛੇਤੀ ਹੀ ਸੰਭਲ ਗਿਆ ਅਤੇ ਹਿੰਦੁਸਤਾਨ ਦੀ ਗੁਲਾਮੀ ਦਾ ਇਜ਼ਹਾਰ ਉਸ ਨੇ 'ਗੈਰ ਤੇ ਤਾਜ ਦਾ ਚਮਕਦਾ ਨਗੀਨਾ" ਦੱਸ ਕੇ ਕੀਤਾ । (5) ਹੋਰ ਵੀ ਕੁਛ ਸ਼ਿਅਰਾਂ ਵਿਚ ਉਸ ਨੇ ਤਾਜ ਦੀ ਚਮਕ ਦਮਕ ਨੂੰ ਗਰੀਬਾਂ ਦਾ ਖ਼ੂਨ ਦਸਿਆ ।

ਇਕਬਾਲ ਗੁਲਾਮੀ ਦਾ ਦੁਸ਼ਮਣ ਸੀ । ਉਸਨੇ ਇਸ ਬਾਰੇ ਆਪਣੇ ਕਲਾਮ ਵਿਚ ਬਾਰ ਬਾਰ ਜ਼ਿਕਰ ਕੀਤਾ ਹੈ । ਉਸ ਨੂੰ ਦੁਖ ਹੈ ਕਿ ਖ਼ੁਦਾ ਨੇ ਉਸ ਨੂੰ ਉਸ ਦੇਸ਼ ਵਿਚ ਪੈਦਾ ਕੀਤਾ ਹੈ ਜਿਸ ਦੇਸ਼ ਦੇ ਲੋਕ ਗੁਲਾਮ ਰਹਿਣ ਲਈ ਰਜ਼ਾ-ਮੰਦ ਹਨ । ਉਸ ਨੂੰ ਗਿਲ੍ਹਾ ਹੈ ਕਿ ਮੁਸਲਮਾਨ ਏਸੇ ਗਲ ਵਿਚ ਇਸਲਾਮ ਦੀ ਆਜ਼ਾਦੀ ਸਮਝਦਾ ਹੈ ਕਿ ਉਸ ਨੂੰ ਨਿਮਾਜ਼ ਪੜ੍ਹਨ ਦੀ ਖੁਲ੍ਹ ਹੈ । ਅਤੇ ਉਸ ਨੂੰ ਅਫਸੋਸ ਹੈ ਕਿ ਬਰਾਹਮਣ ਤਾਂ ਮੁਸਲਮਾਨ ਨੂੰ 'ਗਦਾਰਿ ਵਤਨ' ਆਖਦੇ ਹਨ । ਅਤੇ ਅੰਗਰੇਜ਼ ਉਸ ਨੂੰ ਗਦਾਗਰ (ਭਿਖ-ਮੰਗ) ਸਮਝਦੇ ਹਨ ਅਤੇ ਆਪਣੇ ਦਿਲ ਦੀ ਪੀੜ ਉਹ—

"ਮਿਸਾਲਿ ਮਾਹ ਚਮਕਤਾ ਥਾ ਜਿਸ ਕਾ ਦਾਗਿ ਸਜੂਦ ਖਰੀਦ ਲੀ ਹੈ ਫਰੰਗੀ ਨੇ ਵੁਹ ਮੁਸਲਮਾਨੀ' ਜਿਹਾ ਦਰਦ ਭਰਿਆ ਸ਼ਿਅਰ ਰਚਕੇ ਪਰਗਟ ਕਰਦਾ ਹੈ ।

ਇਕਬਾਲ ਦਾ ਸ਼ਿਕਵਾ ਗੁਰੂ ਨਾਨਕ ਦੇ "ਤੈਂ ਕੀ ਦਰਦ ਨਾ ਆਇਆ" ਵਾਲੇ ਸ਼ਬਦ ਦੀ ਯਾਦ ਦਿਵਾਂਦਾ ਹੈ, ਉਸ ਕਿਹਾ :

ਐ ਖ਼ੁਦਾ, ਆਪਣੇ ਵਫਾਦਾਰਾਂ ਦਾ ਸ਼ਿਕਵਾ ਵੀ ਸੁਣ ਲੈ । ਮੁਸਲਮਾਨ ਅੱਜ ਤਕ ਤੇਰੀਆਂ ਸਿਫਤਾਂ ਕਰਦੇ ਰਹੇ ਹਨ, ਅੱਜ ਉਹਨਾਂ ਦਾ ਥੋੜਾ ਜਿਹਾ ਗਿਲ੍ਹਾ ਵੀ ਸੁਣ ਲੈ, ਅਸਾਂ ਤੇਰਾ ਕਲਮਾ ਤਲਵਾਰਾਂ ਦੀ ਛਾਂ ਥੱਲੇ ਵੀ ਪੜ੍ਹਿਆ, ਤੇਰੇ ਸਰਕਸ਼ਾਂ ਵਿਰੁਧ ਅਸੀਂ ਤੋਪਾਂ ਦੇ ਸਾਹਮਣੇ ਖਲੋ ਕੇ ਲੜੇ । ਅਸੀਂ ਤੇਰਾ ਪੈਗਾਮ ਪਹਾੜਾਂ ਤੇ ਜੰਗਲਾਂ ਵਿਚ ਲੈ ਕੇ ਗਏ, ਵਗ਼ੈਰਾ, ਵਗੈਰਾ, ਫ਼ੇਰ ਵੀ ਸਾਡੇ ਤੇ ਹੀ ਗਿਲ੍ਹਾ ਹੈ ਕਿ ਅਸੀਂ ਤੇਰੇ ਵਫਾਦਾਰ ਨਹੀਂ । ਜੇ ਅਸੀਂ ਵਫਾਦਾਰ ਨਹੀਂ ਹਾਂ ਤਾਂ ਤੂੰ ਵੀ ਦਿਲਦਾਰ ਨਹੀਂ ਹੈਂ । ਤੇਰੀਆਂ ਰਹਿਮਤਾਂ ਤਾਂ ਉਤਰ ਦੀਆਂ ਹਨ ਗੈਰਾਂ ਦੇ ਸ਼ੀਸ਼ ਮਹਿਲਾਂ ਤੇ ਅਤੇ ਬਿਜਲੀ ਡਿਗਦੀ ਹੈ ਵਿਚਾਰੇ ਮੁਸਲਮਾਨਾਂ ਤੇ, ਤੈਨੂੰ ਕੁਝ ਅਹਿਸਾਸ ਹੈ ਕਿ ਨਹੀਂ ਕਿ ਕੁਫਰ ਤੇਰੇ ਉਤੇ ਹੱਸ ਰਿਹਾ ਹੈ, ਤੈਨੂੰ ਆਪਣੀ ਵਹਿਦਤ (ਇਕੱਤਾ) ਦਾ ਵੀ ਕੁਝ ਖਿਆਲ ਹੈ ਕਿ ਨਹੀਂ ? ਤੇਰੇ ਉਤੇ ਕੁਰਬਾਨ ਹੋਣ ਦਾ ਬਦਲਾ ਸਾਨੂੰ ਖੁਆਰੀ ਮਿਲਣਾ ਸੀ ? ਕਹਿਰ ਦੀ ਗੱਲ ਤਾਂ ਇਹ ਹੈ ਕਿ ਕਾਫ਼ਰਾਂ ਨੂੰ ਤਾਂ ਤੂੰ ਹੂਰਾਂ ਤੇ ਆਲੀਸ਼ਾਨ ਮਹੱਲ ਦੇਂਦਾ ਹੈਂ ਅਤੇ ਵਿਚਾਰੇ ਮੁਸਲਮਾਨਾਂ ਨੂੰ ਹੂਰਾਂ ਦੇਣ ਦੇ ਸਿਰਫ ਵਾਅਦੇ ਹੀ ਕਰਦਾ ਹੈਂ । ਗੱਲ ਕਹਿਣ ਵਾਲੀ ਨਹੀਂ ਪਰ ਹੈ ਸੱਚੀ—ਤੂੰ ਹਰ ਜਾਈ ਏਂ ।

ਇਕਬਾਲ ਨੇ ਜਲ੍ਹਿਆਂ ਵ ਲੇ ਬਾਗ ਦੇ ਕਤਲਾਮ ਤੇ ਵੀ ਅਥਰੂ ਵਹਾਏ ਸਨ । ਕਿਹਾ ਸੀ : ਬਾਗ ਦੀ ਮਿੱਟੀ ਹਰ ਦਰਸ਼ਨ ਅਭਿਲਾਖੀ ਨੂੰ ਆਖਦੀ ਹੈ ਉਹ ਅਸਮਾਨ (ਦੁਸ਼ਮਣ) ਦੀ ਚਾਲ ਤੋਂ ਅਵੇਸਲਾ ਨਾ ਰਹੇ । ਏਥੇ ਸ਼ਹੀਦਾਂ ਦੇ ਖ਼ੂਨ ਨਾਲ ਬੀਜ ਬੀਜਿਆ ਗਿਆ ਹੈ, ਉਹ ਇਸ (ਆਜ਼ਾਦੀ ਦੇ) ਬੂਟੇ ਨੂੰ ਅਥਰੂਆਂ ਦਾ ਪਾਣੀ ਦੇਣ ਵਿਚ ਕੰਜੂਸੀ ਨਾ ਕਰੇ ।

ਇਹਨਾਂ ਖਿਆਲਾਂ ਦੇ ਬਾਵਜੂਦ ਉਹਨੂੰ 1922 ਵਿਚ "ਸਰ" ਦਾ ਖਿਤਾਬ ਹਾਸਲ ਹੋਇਆ । ਲਖਨਊ ਦੇ ਇਕ ਸ਼ਾਇਰ ਨੇ ਇਹ ਸ਼ਿਅਰ ਲਿਖ ਕੇ—

ਹਮਾਰਿ ਸ਼ਾਇਰਿ ਮਸ਼ਰਕ ਕੀ ਗਰਦਨ
ਖਿਤਾਬਿ ਬੰਦਗੀ ਲੇ ਝੁਕ ਗਈ ਹੈ :—

ਉਸਦਾ ਮੌਜੂ ਉਡਾਣ ਦਾ ਯਤਨ ਕੀਤਾ । (7) ਸ਼ਾਇਦ ਉਹਦੇ ਸਾਹਮਣੇ ਉਸ ਵੇਲੇ ਇਕਬਾਲ ਦਾ

ਇਹ ਸ਼ਿਅਰ ਸੀ :

ਦਿਖਾ ਦੂੰਗਾ ਮੈ ਐ ਹਿੰਦੋਸਤਾਂ ਰੰਗਿਵਟਾ ਸਭ ਕੋ
ਕਿ ਅਪਨੀ ਜ਼ਿੰਦਗੀ ਕੋ ਤੁਝ ਪਿ ਕੁਰਬਾਂ ਕਰਕੇ ਛੋੜੂੰਗਾ ।

ਉਸ ਨੂੰ 'ਸਰ' ਦਾ ਖਿਤਾਬ ਮਿਲਣ ਦੀ ਸਮਝ ਆ ਸਕਦੀ ਹੈ । ਪਿਛਲੇ ਕੁਝ ਇਕ ਸਾਲਾਂ ਵਿਚ ਕੇਰਲਾ ਵਿਚ ਮੁਸਲਿਮ ਮੋਪਲਿਆਂ ਦੀ ਬਗਾਵਤ ਕੁਚਲੀ ਜਾ ਰਹੀ ਸੀ । ਮਾਲ ਦੇ ਡੱਬੇ ਵਿਚ, ਅੰਨੇ੍ਵਾਹ ਭਰੀ ਜਾਣ ਦੇ ਕਾਰਨ, ਦਮ ਘੁਟਕੇ ਕਈ ਵੀਹਾਂ ਮੋਪਲੇ ਸਿਸਕ ਸਿਸਕ ਕੇ ਜਾਨ ਤੋੜ ਚੁਕੇ ਸਨ, ਮੁਕਦਮੇ ਚਲਾ ਕੇ ਦਰਜਨਾਂ ਫਾਹੇ ਟੰਗੇ ਜਾ ਰਹੇ ਸਨ । ਇਹਨਾਂ ਦਿਨਾਂ ਵਿਚ ਹੀ ਅਜ਼ਾਦੀ ਦੀ ਤਹਿਰੀਕ ਜ਼ੋਰਾਂ ਨਾਲ ਚਲ ਰਹੀ ਸੀ ਅਤੇ ਕੌਮ-ਪ੍ਰਸਤ ਮੁਸਲਮਾਨ ਖਿਲਾਫਤ ਦੇ ਝੰਡੇ ਥੱਲੇ ਜੇਲ੍ਹਾਂ ਵਿਚ ਜਾ ਰਹੇ ਸਨ । ਇਕਬਾਲ ਨੇ ਇਹਨਾਂ ਤਹਿਰੀਕਾਂ ਵਿਚ ਆਹ ਦਾ ਨਾਅਰਾ ਤਕ ਨਾ ਮਾਰਿਆ । ਸਗੋਂ ਇਹਨਾਂ ਤੋਂ ਅਲੱਗ ਥਲੱਗ ਚੁਪਚਾਪ ਬੈਠਾ ਰਿਹਾ ।

ਇਕਬਾਲ ਜੀਊਂਦੇ ਜੀ ਹੀ, ਟੈਗੋਰ ਵਾਂਗ, ਜਗਤ ਪ੍ਰਸਿਧ ਹੋ ਗਿਆ ਸੀ । ਉਸ ਦੀ ਢੇਰ ਸਾਰੀ ਰਚਨਾ ਦਾ ਉਲਥਾ ਅੰਗਰੇਜ਼ੀ, ਜਰਮਨ, ਇਟਾਲਵੀ ਜ਼ਬਾਨਾਂ ਵਿਚ ਹੋ ਚੁਕਾ ਸੀ । ਉਸ ਦੀਆਂ ਕੁਛ ਕਵਿਤਾਵਾਂ ਫਰਾਂਸੀ, ਤੁਰਕੀ ਤੇ ਅਰਬੀ ਵਿਚ ਵੀ ਉਲਥਾਈਆਂ ਗਈਆਂ ਸਨ । ਉਹ ਉਰਦੂ ਤੇ ਫਾਰਸੀ ਦੋਹਾਂ ਜ਼ਬਾਨਾਂ ਵਿਚ ਹੀ ਲਿਖਦਾ ਸੀ । ਉਸ ਦੀ ਫਾਰਸੀ ਦੀ ਰਚਨਾ ਇਸਲਾਮ ਵਿਚ ਨਵੀਂ ਰੂਹ, ਨਵੀਂ ਜਾਨ ਭਰਨ ਦਾ ਜੋਸ਼ੀਲਾ ਹੀਲਾ ਹੈ । ਉਸ ਦੀ ਸਿਰਜਨਾ ਵਿਚ ਪ੍ਰੋਫੈਸਰ ਮੁਹੰਮਦ ਦੀਨ ਤਾਸੀਰ ਜੇਹੇ ਵਿਦਵਾਨਾਂ ਨੇ ਮੁਸਲਿਮ ਤਹਿਜ਼ੀਬ ਤੇ ਹਿੰਦੂ ਸਭਿਆਚਾਰ ਦੀਆਂ ਘੁਲੇ ਮਿਲੇ ਹੋਣ ਦੀਆਂ ਅਲਾਮਤਾਂ ਵੇਖੀਆਂ ਹਨ । ਇਹ ਗੱਲ ਬੜੀ ਹਦ ਤਕ ਉਸ ਦੀਆਂ ਮੁਢਲੀਆਂ ਕਵਿਤਾਵਾਂ ਤੇ ਲਾਗੂ ਹੋ ਸਕਦੀ ਹੈ, ਪਿਛਲੀਆਂ ਕਵਿਤਾਵਾਂ, ਖਾਸ ਕਰ "ਅਸਰਾਰਿ ਖੁਦੀ" ਤੇ "ਰਮੂਜ਼ੇ ਬੇਖੁਦੀ" ਤੇ ਨਹੀਂ । ਇਕਬਾਲ, ਪਹਿਲੋਂ, ਇਕ ਉਦਾਰਵਾਦੀ ਮੁਸਲਮਾਨ ਹੈ ਪਿਛੋਂ ਹੋਰ ਕੁਝ । ਉਹ ਕਾਫਰਾਂ ਨੂੰ ਵੀ ਖੁਦਾ ਦੇ ਬੰਦੇ ਸਮਝਦਾ ਹੈ ਅਤੇ ਆਮ ਇਨਸਾਨੀਅਤ ਨਾਲ ਪਿਆਰ ਕਰਦਾ ਹੈ, ਪਰ ਉਹ ਮੁਸਲਮਾਨਾਂ ਨੂੰ ਸਭ ਤੋਂ ਉਚਾ ਸਮਝਦਾ ਹੈ, ਅਤੇ ਹਰ ਕਟੜ-ਵਾਦੀ ਸਿਖ ਤੇ ਈਸਾਈ ਵਾਂਗ, ਆਪਣੇ ਇਸਲਾਮ ਨੂੰ ਸਭ ਤੋਂ ਚੰਗਾ ਤੇ ਆਖਰੀ ਸ਼ਬਦ ।

1914-19 ਦੀ ਪਹਿਲੀ ਜਗਤ ਜੰਗ ਦੇ ਦੌਰਾਨ ਤੁਰਕੀ ਦੀ ਰਹੀ ਖੁਹੀ ਆਜ਼ਾਦੀ ਵੀ ਖਤਮ ਹੋ ਗਈ ਕਿਉਂਕਿ ਮੱਕਾ ਦਾ ਸ਼ਰੀਫ, ਖਿਲਾਫਤ ਦੇ ਕੇਂਦਰ ਵਿਚ ਹੀ ਗੱਦਾਰੀ ਕਰਕੇ, ਬਰਿਟਿਸ਼ ਹਾਕਮਾਂ ਤੇ ਉਹਨਾਂ ਦੇ ਭਾਈਵਾਲਾਂ ਦੀਆਂ ਸਾਜ਼ਸ਼ਾਂ ਵਿਚ ਜਾ ਸ਼ਾਮਲ ਹੋਇਆ । ਮੁਸਲਿਮ ਹਾਕਮਾਂ ਦਾ ਮਜ਼ਹਬ ਆਪਣੇ ਦੇਸ਼ਾਂ ਨੂੰ ਵੇਚਣਾ ਬਣ ਗਿਆ । (9)

ਇਕਬਾਲ ਦੇ ਦਿਲ ਦੀ ਹਾਲਤ, ਸਮਝਣ ਲਈ ਜ਼ਰੂਰੀ ਹੈ ਕਿ ਉਸ ਦੀਆਂ ਨਜ਼ਮਾਂ : 'ਬਲਾਦਿ ਇਸਲਾਮੀਆ' 'ਗੋਰਿਸਤਾਨਿ ਸ਼ਾਹੀ' 'ਦੁਨੀਆਇ ਇਸਲਾਮ' ਦਾ ਚੰਗੀ ਤਰ੍ਹਾਂ ਮੁਤਾਲਿਆ ਕੀਤਾ ਜਾਏ । ਇਹਨਾਂ ਵਿਚ ਉਹ ਇਸਲਾਮ ਦੇ ਪਤਨ ਦੇ ਰੋਣੇ ਰੋਂਦਾ ਹੈ । ਈਸਾਈਅਤ ਦੇ ਬੇਟਿਆਂ ਦੇ ਹਥੋਂ ਇਸਲਾਮੀ ਵਿਰਸੇ ਦੀ ਬਰਬਾਦੀ ਦੀ ਗੱਲ ਕਰਦਾ ਹੈ । ਪੱਛਮ ਦੀਆਂ ਚਾਲਾਂ ਦੇ ਹਥੋਂ ਮਿੱਲਤ ਦੇ ਟੁਕੜੇ ਟੁਕੜੇ ਹੋਣ ਦੇ ਕੀਰਨੇ ਪਾਉਂਦਾ ਹੈ । ਕਹਿੰਦਾ ਹੈ : ਅਸਾਂ ਬਜ਼ੁਰਗਾਂ ਤੋਂ ਜਿਹੜਾ ਵਿਰਸਾ ਹਾਸਲ ਕੀਤਾ ਸੀ । ਉਹ ਗੁਆ ਦਿਤਾ ਹੈ । ਦੁਸ਼ਮਣਾਂ ਨੇ ਸਾਨੂੰ ਅਸਮਾਨ ਤੋਂ ਲਾਹ ਕੇ ਜ਼ਮੀਨ ਤੇ ਪਟਕ ਮਾਰਿਆ ਹੈ । ਤੁਹਾਡਾ ਆਪਣੇ ਵਡਿਆਂ ਨਾਲ ਕੋਈ ਰਿਸ਼ਤਾ ਨਹੀਂ ਰਿਹਾ । ਤੁਸੀਂ ਗਾਲੜੀ ਬਣ ਗਏ ਹੋ, ਉਹ ਕਰਣੀ ਦੇ ਧਨੀ ਸਨ । ਤੁਸੀਂ ਬੇਹਰਕਤ ਹੋ, ਉਹ ਰਾਤ ਦਿਨ ਮੁਤੱਹਰਕ ਸਨ ।

ਇਹ ਸੀ ਇਕਬਾਲ ਦੀ ਮਨੋ-ਅਵਸਥਾ ਜਦੋਂ ਉਸ ਨੇ ਮੁਸਲਮਾਨਾਂ ਦਾ ਨਵੇਂ ਸਿਰਿਓਂ ਲਹੂ ਗਰਮਾਣ ਦਾ ਇਰਾਦਾ ਧਾਰਿਆ । ਉਸਨੇ ਆਪਣੇ ਸਾਹਮਣੇ ਜਿਹੜਾ ਮਕਸਦ ਰਖਿਆ, ਉਹ ਸੀ : ਮੈਂ ਮੁਸਲਿਮ ਦੇਸ਼ਾਂ ਦੀ ਫੁਟ ਦੂਰ ਕਰਕੇ ਉਹਨਾਂ ਨੂੰ ਇਕ ਕਤਾਰ ਵਿਚ ਖੜਾ ਕਰਨਾ ਚਾਹੁੰਦਾ ਹਾਂ । (10) ਮੈਂ ਖਿਲਾਫਤ ਦੀ ਬੁਨਿਆਦ ਦੁਨੀਆਂ ਵਿਚ ਫੇਰ ਮਜ਼ਬੂਤ ਕਰਨਾ ਚਾਹੁੰਦਾ ਹਾਂ । (11) ਇਹ ਨਤੀਜੇ ਮੈਂ ਕਢੇ ਹਨ । ਇਕਬਾਲ ਅਨੁਸਾਰ ਤਾਂ ਮੁਸਲਮਾਨ ਦਾ ਦਾਇਆ ਤਾਰਿਆਂ ਤੋਂ ਅੱਗੇ ਜਾਣਾ ਹੈ ।

ਇਕਬਾਲ ਕਲਮ ਦਾ ਧਨੀ ਸੀ । ਉਸ ਨੇ ਮੁਸਲਮਾਨਾਂ ਵਿਚ ਨਵਾਂ-ਤਾਜ਼ਾ ਲਹੂ ਭਰਨ ਲਈ ਇਕ 'ਅਸਰਾਰਿ ਖੁਦੀ' ਲਿਖੀ ਤੇ ਦੂਜੀ 'ਰਮੂਜ਼ਿ-ਬੇ-ਖੁਦੀ' । ਇਹਨਾਂ ਦੋਹਾਂ ਪੁਸਤਕਾਂ ਵਿਚ ਉਸ ਨੇ ਆਪਣੀ ਫਿਲਾਸਫੀ ਬਿਆਨ ਕੀਤੀ ਜਿਸ ਰਾਹੀਂ ਉਹ ਮੁਸਲਮਾਨਾਂ ਵਿਚੋਂ ਗੁਮਰਾਹ ਤੇ ਮੁਰਦਾ

ਰੂਹ ਨੂੰ ਕਢਕੇ ਨਵੀਂ ਤੇ ਮੁਤੱਹਰਕ ਰੂਹ ਪਾਉਣਾ ਚਾਹੁੰਦਾ ਸੀ। ਅਸੀਂ ਇਸ ਫਿਲਾਸਫੀ ਸਬੰਧੀ ਸੰਖਿਪਤ ਜੇਹੀ ਬਹਿਸ ਕਰਾਂਗੇ।

ਉਸਦੀ ਫਿਲਾਸਫੀ ਵਿਚਾਰ-ਵਾਦ (ਆਈਡੀ-ਆਲ੍ਹਿਜ਼ਮ) ਦਾ ਹੀ ਇਕ ਰੂਪ ਹੈ, ਇਸ ਤੋਂ ਵੱਖਰੀ ਨਹੀਂ। ਪਹਿਲੋਂ : 'ਕੁਨ ਕੇ ਕਹਿਨੇ ਸੇ ਕੀਆ ਆਲਮ ਬਖ਼ਸ਼

ਔਰ ਜਬ ਚਾਹੇ ਉਸੇ ਕਰਦੇ ਫਨ੍ਹਾ'

ਦਾ ਸੰਕਲਪ ਪੇਸ਼ ਕੀਤਾ ਜਾਂਦਾ ਸੀ ਜਿਹੜਾ ਮੁਸਲਿਮ ਆਲਮਾਂ ਵਲੋਂ ਆਮ ਕਬੂਲ ਕੀਤਾ ਜਾਂਦਾ ਸੀ। ਇਹ ਇਕ ਤਰ੍ਹਾਂ ਅਫਲਾਤੂਨ ਵਾਲਾ ਹੀ ਸੰਕਲਪ ਸੀ : ਇਕਬਾਲ ਨੇ ਇਸ ਸੰਕਲਪ ਵਿਚ ਇਹ ਤਬਦੀਲੀ ਕੀਤੀ ਕਿ 'ਜਗਤ ਇਕ ਮੁਕੰਮਲ ਰਚਨਾ ਨਹੀਂ,' ਸਗੋਂ ਹੁਣ ਵੀ ਸਿਰਜਿਆ ਜਾ ਰਿਹਾ ਹੈ। ਇਹ ਇਕ ਮੁਕੰਮਲ ਨਜ਼ਾਮ ਨਹੀਂ ਕਿਉਂਕਿ ਰਚਨਾਤਮਕ ਅਮਲ ਇਸ ਵਿਚ ਲਗਾਤਾਰ ਜਾਰੀ ਹੈ ਅਤੇ ਇਸ ਰਚਨਾ ਦੇ ਅਮਲ ਵਿਚ ਇਨਸਾਨ ਵੀ ਆਪਣਾ ਹਿਸਾ ਪਾ ਰਿਹਾ ਹੈ" (ਭੂਮਿਕਾ ਅਸਰਾਰਿ ਖੁਦੀ)

ਮੁਸਲਮਾਨ ਆਲਮਾਂ ਨੇ ਕੁਰਾਨ ਦੀ ਨਵੀਂ ਵਿਆਖਿਆ ਦੀ ਹਮੇਸ਼ਾ ਮੁਖਾਲਫਤ ਕੀਤੀ ਹੈ ਅਤੇ ਵਿਆਖਿਆਕਾਰਾਂ ਦੇ ਖਿਲਾਫ ਫਤਵੇ ਦਿਤੇ ਹਨ। ਸਰ ਸਯੱਦ ਅਹਿਮਦ ਦੇ ਖਿਲਾਫ ਵੀ ਫਤਵੇ ਦਿਤੇ ਗਏ ਸਨ। ਇਕਬਾਲ ਦੀ ਇਸ ਵਿਆਖਿਆ ਦੇ ਖਿਲਾਫ ਵੀ ਬੜਾ ਰੌਲਾ ਰੱਪਾ ਪਾਇਆ ਗਿਆ। ਭਾਂਵੇਂ ਅੱਜ ਪਾਕਿਸਤਾਨ ਵਿਚ ਉਸ ਦੇ ਨਾਮ ਹੇਠਾਂ ਕੁਝ ਅਕਾਡਮੀਆ ਖੁਲ੍ਹੀਆ ਹੋਈਆਂ ਹਨ ਅਤੇ ਇਕਬਾਲ ਦੀ ਫਿਲਾਸਫੀ ਤੇ ਉਹਨਾਂ ਵਲੋਂ ਕਈ ਪੁਸਤਕਾਂ ਛਪ ਚੁਕੀਆਂ ਹਨ। ਪਰ ਮੌਲਾਨਾ ਮੌਦੂਦੀ ਜਿਹੇ ਆਲਮ ਅੱਜ ਵੀ ਉਸ ਦੀ ਇਸ ਫਿਲਾਸਫੀ ਨਾਲ ਸਹਿਮਤ ਨਹੀਂ ਹਨ।

ਇਕਬਾਲ ਦੀਆਂ ਨਜ਼ਰਾਂ ਵਿਚ ਜ਼ਿੰਦਗੀ ਹਕੀਕੀ ਹੈ, ਭਰਮ ਨਹੀਂ। ਇਸ ਵਿਚ ਖੜੋਤ, ਜਮੂਦ ਜਾਂ ਅਹਿਲਤਾ ਦਾ ਅਸੂਲ ਨਹੀਂ ਕੰਮ ਰਿਹਾ, ਸਗੋਂ ਜ਼ਿੰਦਗੀ ਦੂਬਦੂ ਲੜਾਈ ਦਾ ਇਕ ਵਿਸ਼ਾਲ ਖੇਤਰ ਹੈ। ਜਿਹੜਾ ਮਨੁਖ ਜਦੋਜਹਿਦ ਤੋਂ ਘਬਰਾਂਦਾ ਹੈ, ਉਸ ਦੀ ਹਸਤੀ ਮੌਤ ਜੇਹੀ ਹੈ। ਤਬਦੀਲੀ ਨੂੰ ਇਨਕਲਾਬ ਦਾ ਨਾਮ ਦੇ ਕੇ ਉਹ ਕਹਿੰਦਾ ਹੈ :

ਜਿਸ ਮੇਂ ਨਾ ਹੋ ਇਨਕਲਾਬ ਮੌਤ ਹੈ ਵੁਹ ਜ਼ਿੰਦਗੀ
ਰੂਹਿ ਅਮਮ ਕੀ ਹਯਾਤ ਕਸ਼ਮਕਸ਼ਿ ਇਨਕਲਾਬ

ਇਕ ਲਗਾਤਾਰ ਹਰਕਤ, ਜਦੋਜਹਿਦ ਦਾ ਦੂਜਾ ਨਾਮ ਹੀ ਖੁਦੀ ਹੈ, ਇਹ ਇਨਸਾਨੀ ਵਜੂਦ ਨੂੰ ਆਪਣੇ ਅਮਲਾਂ ਲਈ ਚੁਣਦੀ ਹੈ। ਇਨਸਾਨ ਖੁਦਾ ਦੀ ਰਚਨਾ ਦਾ ਉੱਤਮ ਬੰਦਾ ਹੈ ਅਤੇ ਜਗਤ ਵਿਚ ਇਸ ਨੂੰ ਕੇਂਦਰੀ ਅਹਿਮੀਅਤ ਹਾਸਲ ਹੈ। ਉਪਰੋਕਤ ਭੂਮਿਕਾ ਵਿਚ ਖੁਦ ਇਕਬਾਲ ਨੇ ਲਿਖਿਆ ਹੈ : 'ਖੁਦੀ ਦੂ-ਬਦੂ ਜਦੋ ਜਹਿਦ ਦਾ ਨਾਮ ਹੈ। ਇਹ ਓਨਾ ਚਿਰ ਤਕ ਹੀ ਬਾਕੀ ਰਹਿ ਸਕਦੀ ਹੈ ਜਦ ਤਕ ਉਸ ਵਿਚ ਜਦੋਜਹਿਦ ਬਾਕੀ ਰਹੇ।

ਇਕਬਾਲ ਦੇ ਕਥਨ ਅਨੁਸਾਰ, ਸਾਰਾ ਬ੍ਰਹਿਮੰਡ, ਇਸ ਦਾ ਹਰ ਇਕ ਤੱਤ ਖੁਦੀ (ਕੁਨ) ਨੇ ਹੀ ਵਜੂਦ ਵਿਚ ਲਿਆਂਦਾ ਹੈ। ਉਹ ਵਿਅਕਤੀ ਅੰਦਰ ਖੁਦੀ ਦੀ ਮਜ਼ਬੂਤੀ ਚਾਹੁੰਦਾ ਹੈ, ਉਹ ਇਨਸਾਨ ਨੂੰ ਆਪਣੇ ਆਪ ਤੇ ਅੱਖ ਰੱਖਣ ਵਾਲਾ ਆਪਣੇ ਆਪ ਨੂੰ ਪਛਾਨਣ ਵਾਲਾ ਅਤੇ ਆਪਣੇ ਆਪ ਨੂੰ ਰਚਨਹਾਰਾ ਬਨਾਣਾ ਚਾਹੁੰਦਾ ਹੈ। ਮੁਕਦੀ ਗੱਲ ਇਹ ਕਿ ਖੁਦੀ ਆਪਣੇ ਰਾਹ ਵਿਚੋਂ ਸਭ ਅੜਿਕੇ ਦੂਰ ਕਰਕੇ ਆਜ਼ਾਦੀ ਹਾਸਲ ਕਰਦੀ ਹੈ ਅਤੇ ਉਸ ਵਿਅਕਤੀ-ਖੁਦਾ ਨੂੰ ਮਿਲਕੇ ਜਿਹੜਾ ਸਭ ਤੋਂ ਵੱਧ ਆਜ਼ਾਦ ਹੈ, ਪੂਰਣ ਆਜ਼ਾਦੀ ਨੂੰ ਪਹੁੰਚਦੀ ਹੈ।

ਖੁਦੀ ਨੂੰ ਮਜ਼ਬੂਤ ਕਰਨ ਪਿਛੋਂ ਜ਼ਰੂਰੀ ਹੈ ਕਿ ਸੱਚਾ ਮੁਸਲਮਾਨ ਕੁਰਾਨ ਅਤੇ ਰਸੂਲ ਦੀ ਆਗਿਆ ਅੰਦਰ ਰਹੇ। ਆਗਿਆਕਾਰੀ ਤੋਂ ਅਗਲਾ ਦਰਜਾ ਖਾਹਸ਼ਾਂ ਉਤੇ ਕਾਬੂ ਪਾਣਾ ਹੈ। ਇਹ ਬੜੀ ਕਠਨ ਤਪਸਿਆ ਹੈ। ਇਹ ਪੜਾਅ ਸਰ ਕਰਨ ਪਿਛੋਂ ਮੁਸਲਮਾਨ ਮਰਦਿ ਕਾਮਲ ਯਾਨੀ ਪੂਰਣ-ਤੱਮ ਮਨੁੱਖ ਬਣ ਜਾਂਦਾ ਹੈ ਅਤੇ ਜ਼ਮੀਨ ਤੇ ਖੁਦਾ ਦੇ ਪ੍ਰਤੀਨਿਧ ਦੇ ਤੌਰ ਤੇ ਕੰਮ ਕਰ ਸਕਦਾ ਹੈ। ਉਹ ਸਭ ਮੁਸ਼ਕਲਾਂ ਔਕੜਾਂ ਤੇ ਹਾਵੀ ਹੋ ਜਾਂਦਾ ਹੈ ਅਤੇ ਜੇਹੋ ਜਿਹਾ ਸਮਾਜ ਵੀ ਕਾਇਮ ਕਰਨਾ ਚਾਹੇ, ਕਾਇਮ ਕਰ ਸਕਦਾ ਹੈ। ਇਸ ਸਮਾਜ ਦੀ ਕੋਈ ਰੂਪ ਰੇਖਾ ਇਕਬਾਲ ਨੇ ਨਹੀਂ ਉਲੀਕੀ ਮਰਦਿ ਕਾਮਲ ਉਤੇ ਛੱਡ ਦਿਤੀ ਹੈ।

ਇਸ ਪ੍ਰਸੰਗ ਵਿਚ ਇਕਬਾਲ ਦੀਆਂ ਦੋ ਗੱਲਾਂ ਹੋਰ ਵਿਚਾਰਨ ਵਾਲੀਆਂ ਹਨ। ਇਕ ਮੋਮਨ ਕੁਰਾਨ ਤੇ ਰਸੂਲ ਤੇ, ਬਗੈਰ ਚੂੰ-ਚੁਨਾ ਦੇ, ਈਮਾਨ ਤੇ ਇਅਤਕਾਦ ਰਖੇ ਅਤੇ ਦੂਜੇ, ਮਿੱਲਤ ਆਪਣੀਆਂ ਪੁਰਾਣੀਆਂ ਰਵਾਇਤਾਂ ਨੂੰ ਕਾਇਮ ਰਖੇ।

ਇਕਬਾਲ ਮਾਦੀ ਜਗਤ ਵਿਚ ਅਕਲ ਦੀ ਵਰਤੋਂ ਦੇ, ਸ਼ੱਕ ਜਾਂ ਸ਼ੰਕੇ ਉਠਾਣ ਦੇ ਖਿਲਾਫ ਨਹੀਂ। ਉਹ ਜਾਣਦਾ ਹੈ ਕਿ ਸਾਇੰਸ ਦੀ ਤਰੱਕੀ, ਇਲਮ ਦੀ ਉਨਤੀ ਪਿਛਲੇ ਯੁਗਾਂ ਦੀਆਂ ਕਟੜਵਾਦੀ ਤੇ 'ਖੜੋਤਕ' (ਸਟੈਗਨੈਂਟ) ਕਦਰਾਂ ਕੀਮਤਾਂ ਦੇ ਖਿਲਾਫ ਲੜ ਕੇ, ਬੜੀਆਂ ਕੁਰਬਾਨੀਆਂ ਦੇ ਕੇ ਹੀ ਹਾਸਲ ਹੋਈ ਹੈ ਸਾਇੰਸ ਤੇ ਇਲਮ ਦੇ ਵਾਧੇ ਲਈ ਸ਼ੁਬੇ, ਸ਼ੰਕੇ, ਸ਼ਕ ਪੈਦਾ ਹੋਣਾ ਤੇ ਕਰਨਾ, ਤੇ ਅਕਲ ਵਰਤਣੀ ਲਾਜ਼ਮੀ ਚੀਜ਼ਾਂ ਹਨ। ਇਹਨਾਂ ਤੇ ਕੋਈ ਤ੍ਰਿੰਡੂ ਨਹੀਂ ਕੀਤਾ ਜਾ ਸਕਦਾ। ਪਰ ਮਜ਼ਹਬ ਦੇ ਬਾਰੇ ਕੋਈ ਸਵਾਲ ਨਹੀਂ ਉਠਾਏ ਜਾਣੇ ਚਾਹੀਦੇ। ਇਸ ਦੇ ਹਰ ਮਸਲੇ ਨੂੰ ਆਪ ਸ਼ਰਧਾ ਨਾਲ ਅਕਲ ਦੀ ਵਰਤੋਂ ਬਗੈਰ, ਪਰਵਾਨ ਕਰਨਾ ਚਾਹੀਦਾ ਹੈ, ਇਹ ਭਲਾ ਕਿਵੇਂ ਸੰਭਵ ਹੋ ਸਕਦਾ ਹੈ? ਕੀ ਸਵਾਲ ਉਠਾਣੋਂ ਕਿਸੇ ਬੰਦੇ ਨੂੰ ਬੰਦ ਕੀਤਾ ਜਾ ਸਕਦਾ ਹੈ? ਕੀ ਅੱਜ ਵਿਦਿਆ ਤੇ ਚੇਤਨਾ ਦੀ ਉੱਨਤੀ ਦੇ ਹੁੰਦਿਆਂ ਅੰਧ-ਵਿਸ਼ਵਾਸ ਕਾਇਮ ਰਖਿਆ ਜਾ ਸਕਦਾ ਹੈ?

ਮੁੱਢ ਤੋਂ ਹੀ ਰੂਹ, ਰੱਬ, ਨਰਕ, ਸੁਰਗ, ਸ਼ੈਤਾਨ ਵਗੈਰਾ ਬਾਰੇ ਸਵਾਲ ਉਠਾਏ ਜਾਂਦੇ ਰਹੇ ਹਨ। ਮਾਰਕਸ-ਵਾਦੀ ਵੀ ਕਹਿੰਦੇ ਹਨ ਕਿ ਰੱਬ ਨੇ ਬੰਦਾ ਨਹੀਂ ਬਣਾਇਆ, ਬੰਦੇ ਨੇ ਰੱਬ ਬਣਾਇਆ ਹੈ। (10) ਹੁਣ ਸਾਇੰਸ ਇਲਮ ਇਤਿਹਾਸਕ ਪਦਾਰਥਵਾਦ ਦੇ ਪਰਚਾਰਕ ਸ਼ੋਸ਼ਲਿਸਟ ਦੇਸ਼ਾਂ ਦੀ ਤਰੱਕੀ ਨਾਲ ਹਰ ਇਕ ਵਿਸ਼ੇ ਤੇ ਚੰਗੀ ਤਰ੍ਹਾਂ ਘੋਖ-ਵਿਚਾਰ ਕੇ ਯਕੀਨ ਜਾਂ ਇਅਤਕਾਦ ਕਰਨ ਦਾ ਰੁਝਾਨ ਵਧ ਰਿਹਾ ਹੈ, ਇਹ ਰੁਝਾਨ ਵਧਦਾ ਹੀ ਜਾਏਗਾ, ਘਟਣ ਨਹੀਂ ਲਗਾ ਅੰਧ-ਵਿਸ਼ਵਾਸ ਪਿਛਲੇ ਯੁਗਾਂ ਦੀ ਰਹਿੰਦ ਖੂੰਹਦ ਹੈ, ਇਸ ਦਾ ਸਿੱਕਾ ਮੁੱਕ ਚੁੱਕ ਰਿਹਾ ਹੈ, ਇਹ ਬਾਹਲਾ ਚਿਰ ਨਹੀਂ ਚਲ ਸਕਦਾ।

ਅਤੇ ਪੁਰਾਣੀਆਂ ਰਵਾਇਤਾਂ ਨੂੰ ਕਾਇਮ ਰੱਖਣ ਦੀ ਗੱਲ ਕਰਕੇ ਇਕਬਾਲ ਨੇ ਬੜੀ ਪਿਛਾਂਹ-ਖਿਚੂ ਗੱਲ ਕੀਤੀ ਹੈ। ਜਾਗੀਰਦਾਰੀ ਦੀ ਗੁਲਾਮੀ ਦੇ ਯੁਗ ਦੀਆਂ ਰਵਾਇਤਾਂ ਪਤਨ ਹੋ ਰਹੀ ਸਰਮਾਏਦਾਰੀ ਤੇ ਵਧ ਰਹੇ ਸਮਾਜਵਾਦ ਦੇ ਯੁਗ ਵਿਚ ਕਿਵੇਂ ਲਾਗੂ ਤੇ ਪਰਵਾਨ ਹੋ ਸਕਦੀਆਂ ਹਨ। ਖੁਦ ਖਲੀਫਿਆਂ ਨੇ ਕਨੀਜ਼ਾਂ ਤੇ ਗੁਲਾਮ ਰਖੇ ਹੋਏ ਸਨ। ਕੀ ਅੱਜ ਵੀਹਵੀਂ ਸੱਦੀ ਦੀ ਅਖੀਰੀ ਚੌਥਾਈ ਵਿਚ ਗੁਲਾਮ ਰੱਖਣ ਦੀ ਪ੍ਰੰਪਰਾ ਕਾਇਮ ਰਹਿ ਸਕਦੀ ਹੈ? ਕਨੀਜ਼ਾਂ ਔਰਤਾਂ ਦਾ ਪਰਦਾ, ਮਰਦਾਂ ਦੀ ਗੁਲਾਮੀ ਤੇ ਜ਼ੁਲਮ ਅੱਜ ਦੇ ਔਰਤ-ਮਰਦ ਦੀ ਬਰਾਬਰੀ ਦੇ ਜ਼ਮਾਨੇ ਵਿਚ ਕਾਇਮ ਨਹੀਂ ਰਹਿ ਸਕਦੇ।

ਅੱਜ ਸਰਮਾਏਦਾਰ ਬੈਂਕਾਂ ਦੀ "ਹਰਾਮ" ਸੂਦ ਖੋਰੀ ਦੇ ਬਗੈਰ ਨਾ ਮਸ਼ੀਨੀ ਯੁਗ ਦੇ ਸਮਾਜ ਦੀ ਤਰੱਕੀ ਹੋ ਸਕਦੀ ਹੈ ਅਤੇ ਨਾ ਇਸ ਦੀ ਹਿਫਾਜ਼ਤ ਹੀ ਹੋ ਸਕਦੀ ਹੈ। ਸੋਸ਼ਲਿਸਟ ਸਮਾਜ ਹੀ ਇਸ ਸੂਦ ਖੋਰੀ ਨੂੰ ਖਤਮ ਕਰਦਾ ਹੈ ਪਰ ਉਹ ਇਕਬਾਲ ਨੂੰ ਪਰਵਾਨ ਨਹੀਂ। ਇਕਬਾਲ ਪੁਰਾਣੀਆਂ ਰਵਾਇਤਾਂ ਦਾ ਏਡਾ ਵੱਡਾ ਝੰਡੇ-ਬਰਦਾਰ ਬਣ ਖਲੋਤਾ ਹੈ ਕਿ ਉਹ ਬਰਾਹਮਣ ਨੂੰ ਵੀ ਆਖਦਾ ਹੈ ਕਿ ਤੂੰ ਪਿਉ ਦਾਦੇ ਦੀਆਂ ਰਵਾਇਤਾਂ ਕਾਇਮ ਰਖ, ਜਨੇਊ ਤਕ ਨਾ ਉਤਾਰ (13) ਇਹ ਉਸ ਦੀ ਮਾਦੀਅਤ ਦੀ ਦੁਸ਼ਮਣੀ, ਤੇ ਮਸ਼ੀਨਾਂ ਦੀ ਨਫਰਤ ਦਾ ਇਜ਼ਹਾਰ ਹੈ। (14) ਪਰ ਇਹ ਮਸ਼ੀਨੀ ਤੇ ਮਾਦੀ ਯੁੱਗ ਕਿਸੇ ਢੰਗ ਨਾਲ ਵੀ ਪਿਛਲੇ ਪੈਰੀਂ ਨਹੀਂ ਤੁਰ ਸਕਦਾ ਅਗਲੇ ਪੈਰੀ ਹੀ ਦੌੜਦਾ ਜਾ ਰਿਹਾ ਹੈ।

ਇਕਬਾਲ ਦਾ ਮਰਦਿ ਕਾਮਲ ਕਿਹੋ ਜਿਹਾ ਸਮਾਜ ਕਾਇਮ ਕਰੇਗਾ, ਇਕਬਾਲ ਨੂੰ ਵੀ ਖੁਦ ਵੀ ਪਤਾ ਨਹੀਂ, ਪਰ ਜੇ ਕਿਸੇ ਮੁਲਕ ਵਿਚ ਦੋ ਤਿੰਨ ਜਾਂ ਬਾਹਲੇ ਕਾਮਲ ਮਰਦ ਪੈਦਾ ਹੋ ਗਏ ਤਾਂ ਫੇਰ ਕੀ ਬਣੇਗਾ? ਹਰ ਇਕ ਦੇ ਸਮਾਜ ਦਾ ਆਪਣਾ ਆਪਣਾ ਸੰਕਲਪ ਹੋਵੇਗਾ। ਇਸ ਤਰ੍ਹਾਂ ਉਹਨਾਂ ਵਿਚ ਹੀ ਭੇੜ ਸ਼ੁਰੂ ਹੋ ਜਾਏਗਾ। ਸਰਮਾਏਦਾਰੀ ਤਾਂ, ਵੱਧ ਜਾਂ ਘੱਟ ਹਰ ਮੁਸਲਮਾਨ ਮੁਲਕ ਵਿਚ ਤਰੱਕੀ ਕਰ ਚੁਕੀ ਹੈ। ਇਹ ਸਮਾਜ ਨਹੀਂ ਰਹਿਣ ਦਿਤਾ ਜਾਏਗਾ। ਕਿਉਂਕਿ ਇਕਬਾਲ ਸਰਮਾਏਦਾਰੀ ਸਮਾਜ ਦੇ ਖਿਲਾਫ ਹੈ। (15) ਮਜ਼ਦੂਰਾਂ ਦੀ ਕਿਰਤੀ ਰਾਜ ਕਾਇਮ ਕਰਨ ਦੀ ਤਹਿਰੀਕ ਕੁਚਲ ਦਿਤੀ ਜਾਏਗੀ ਕਿਉਂਕਿ ਇਕਬਾਲ ਨੂੰ ਕਿਰਤੀ ਰਾਜ ਪਸੰਦ ਨਹੀਂ। (16) ਅਤੇ ਸਮਾਜ ਵਾਦ (ਇਸ਼ਤਰਾਕੀਅਤ) (17) ਤੌਬਾ, ਤੌਬਾ। ਇਸ ਵਿਚੋਂ ਤਾਂ ਮਾਦੇ ਅਤੇ ਲਾ-ਦੀਨੀ ਦੀ ਬੋਅ ਆਉਂਦੀ ਹੈ। ਫੇਰ ਬਾਦ-ਸ਼ਾਹਤ ਦਾ ਹੀ ਕੋਈ ਰੂਪ ਕਾਇਮ ਕਰਨਾ ਰਹਿ ਗਿਆ। ਪਰ ਇਸ ਦਾ ਹਰ ਰੂਪ ਅਜ਼ਮਾਇਆ ਜਾ ਚੁਕਾ ਹੈ। ਇਹ ਅਮੀਰੀ ਗਰੀਬੀ ਦਾ ਪਾੜਾ ਵਧਾਂਦਾ ਹੈ। ਜਿਸ ਵਿਚ ਅਸੰਤੋਖ ਵਧਦਾ ਫੁਲਦਾ ਹੈ ਅਤੇ ਸ਼੍ਰੇਣੀ ਸੰਗਰਾਮ ਫੁੱਟਦੇ ਹਨ। ਇਸ ਦਕਿਆਨੂੰਸੀ ਰਾਜ ਦਾ ਵਕਤ ਵਿਹਾ ਚੁਕਾ ਹੈ।

ਪਰ ਸ਼ਾਇਦ ਇਕਬਾਲ ਲਈ ਨਹੀਂ। ਉਹ ਸ਼ਾਹ ਨਾਦਰ ਸ਼ਾਹ ਅਤੇ ਜ਼ਾਹਰ ਸ਼ਾਹ ਵਗ਼ੈਰਾ ਅਗੇ ਝੁਕਦਾ ਸੀ ਅਤੇ ਉਹਨਾਂ ਵਿਚ ਉਹ ਉਹ ਗੁਣ ਵੀ ਦਸਦਾ ਸੀ ਜਿਹੜੇ ਉਹਨਾਂ ਵਿਚ ਨਹੀਂ ਸਨ। (18) ਉਹਦੀ ਮੇਜ਼ਬਾਨੀ ਹਮੇਸ਼ਾ ਹੀ ਅਮੀਰ, ਰਾਜੇ ਤੇ ਜਾਗੀਰਦਾਰ ਕਰਦੇ ਸਨ। ਬਸ ਇਕੋ ਹੀ ਰਾਹ ਰਹਿ ਜਾਂਦਾ ਹੈ ਕਿ ਇਕਬਾਲ ਦਾ ਮਰਦਿ ਕਾਮਲ ਜੇਹੋ ਜੇਹਾ ਜੀ ਚਾਹੇ, ਸਮਾਜ ਬਣਾਏ ਅਤੇ ਸਮਾਜੀ ਸਾਇੰਸਾਂ, ਹੋ ਚੁਕੇ ਤਜਰਬਿਆਂ ਦੀ ਕੋਈ ਪਰਵਾਹ ਨਾ ਕਰੇ, ਨਾ ਹੀ ਉਹ ਆਜ਼ਰਬਾਈਜਾਨ, ਉਜ਼ਬੇਕਿਸਤਾਨ, ਕਜ਼ਾਕਿਸਤਾਨ ਵਗ਼ੈਰਾ ਦੇਸ਼ਾਂ ਤੋਂ ਕੋਈ ਅਸਰ ਕਬੂਲੇ ਜਿੰਨ੍ਹਾਂ ਨੇ ਸ਼ੋਸ਼ਲਿਸਟ ਸਮਾਜ ਕਾਇਮ ਕਰਕੇ ਆਪਣੀ ਕਾਇਆ ਪਲਟਾਈ ਹੈ।

ਇਕਬਾਲ ਦਾ ਮਰਦਿ ਕਾਮਲ, ਵੱਧ ਜਾਂ ਘੱਟ, ਨੀਟਸ਼ੇ ਦੇ ਵਡ-ਪੁਰਖ (ਸੁਪਰਮੈਨ) ਦੀ ਭਾਂਤ ਦਾ ਹੀ ਇਕ ਆਦਮੀ ਹੈ। ਉਹ ਮੁਖਾਲਫਾਂ ਨੂੰ ਕੁਚਲ ਸਕਦਾ ਹੈ ਅਤੇ ਖ਼ੁਦਾ ਦੇ ਖਲੀਫੇ ਦੇ ਤੌਰ ਤੇ ਜੋ ਜੀ ਚਾਹੇ ਕਾਲਾ ਚਿੱਟਾ ਕਰ ਸਕਦਾ ਹੈ। ਇਕਬਾਲ ਨੇ ਦੋ ਨਜ਼ਮਾਂ ਸਿਰਫ ਮਸੋਲੀਨੀ ਉੱਤੇ ਹੀ ਲਿਖੀਆਂ ਹਨ। ਪਹਿਲੀ ਵਿੱਚ ਉਸ ਨੇ ਮਸੋਲਿਨੀ ਦੇ ਜ਼ੁਲਮਾਂ ਦੀ ਵਕਾਲਤ ਕੀਤੀ ਹੈ ਅਤੇ ਦੂਸਰੀ ਵਿੱਚ ਉਸ ਦੀ ਇਟਲੀ ਫਾਸ਼ਿਸ਼ਟ ਤਹਿਰੀਕ ਨੂੰ ਉਸ ਦੀ "ਸੂਰਜ ਕਿਰਣ ਦੀ ਕਿਰਣ ਵਰਗੀ ਨਿਗਾਹ ਦੀ ਬਖਸ਼ਸ਼ ਤੇ ਕਰਾਮਾਤ" ਦਸਿਆ ਹੈ। ਸਾਫ ਨਜ਼ਰ ਆਉਂਦਾ ਹੈ ਕਿ ਮਸੋਲਿਨੀ ਦਾ ਮਰਦਿ ਕਾਮਲ ਇਕ ਪ੍ਰਕਾਰ ਦਾ ਫਾਸ਼ਿਸ਼ਟ ਡਿਕਟੇਟਰ ਹੈ।

ਇਹ ਹੈ ਹਵਾਈ ਕਿਲ੍ਹਾ ਜਿਹੜਾ ਇਕਬਾਲ ਉਸਾਰਦਾ ਹੈ—ਅਤੇ ਉਸਾਰਨਾ ਚਾਹੁੰਦਾ ਹੈ, ਜ਼ਿਹਨੀ ਇਨਕਲਾਬ ਲਿਆਕੇ ਜੇ ਸ਼ੱਕਾਂ ਸ਼ਕੂਕਾਂ ਦੇ ਜਵਾਬ ਹੀ ਨਹੀਂ ਦੇਣੇ ਤਾਂ ਜ਼ਿਹਨੀ ਇਨਕਲਾਬ ਕਿਵੇਂ ਆ ਜਾਏਗਾ? ਨਾ ਹੀ ਪੁਰਾਣੀਆਂ ਕਦਰਾਂ-ਕੀਮਤਾਂ ਦੇ ਅਧਾਰ ਤੇ ਕੋਈ ਸਮਾਜ ਉਸਾਰਿਆਂ ਤੇ ਕਾਇਮ ਰਖਿਆ ਜਾ ਸਕਦਾ ਹੈ। ਇਸ ਫਿਲਾਸਫੀ ਦੀਆਂ ਲੀਹਾਂ ਤੇ ਨਾ ਤਾਂ ਮੁਸਲਿਮ ਦੇਸ਼ ਹੀ ਇਕ-ਮੁੱਠ ਕੀਤੇ ਜਾ ਸਕਦੇ ਹਨ, ਨਾ ਪੁਰਾਣੀ ਸ਼ਾਨੋ-ਸ਼ੌਕਤ ਹੀ ਬਹਾਲ ਕੀਤੀ ਜਾ ਸਕਦੀ ਹੈ ਅਤੇ ਨਾ ਪੁਰਾਣੀ ਖਿਲਾਫਤ ਹੀ ਕਾਇਮ ਹੈ ਤੇ ਨਾ ਕੀਤੀ ਜਾ ਸਕਦੀ ਹੈ। ਹੋਰ ਤਾਂ ਹੋਰ, ਅੱਜ ਮੁਹੰਮਦ ਰਸੂਲ ਦੇ ਆਪਣੇ ਅਰਬ ਦੇਸ਼ਾਂ ਵਿਚ ਹੀ ਏਕਾ ਨਹੀਂ। ਮੁਸਲਿਮ ਦੇਸ਼ ਇਕ ਦੂਜੇ ਨਾਲ ਲੜ ਰਹੇ ਹਨ, ਈਰਾਨ ਤੇ ਇਰਾਕ ਵਿਚਕਾਰ ਝੜਪਾਂ ਹੋ ਰਹੀਆਂ ਹਨ। ਉਹਨਾਂ ਵਿਚਕਾਰ ਇਤਨੇ ਵਿਰੋਧ ਹਨ ਕਿ ਉਹ ਆਪਣੇ ਦੁਸ਼ਮਣ ਇਸਰਾਈਲ ਦੇ ਖਿਲਾਫ ਵੀ ਇਕਠੇ ਹੋਣ ਨੂੰ ਤਿਆਰ ਨਹੀਂ। ਅਤੇ ਮੁਸਲਿਮ ਪਾਕਿਸਤਾਨ ਨੇ ਜੋ ਹਾਲ ਆਪਣੇ ਅੰਗ ਪੂਰਬੀ ਬੰਗਾਲ ਦੇ ਮੁਸਲਮਾਨਾਂ ਦਾ ਕੀਤਾ ਹੈ ਦੁਨੀਆਂ ਦੇ ਸਾਹਮਣੇ ਹੈ। ਆਪਣੇ ਆਪਣੇ ਦੇਸ਼ ਦੇ ਕੌਮੀ ਹਿਤ ਪਰਧਾਨ ਹਨ। ਖਿਲਾਫਤ ਤੇ ਵਹਦਤ ਵੀ ਮੁਸਲਮਾਨਾਂ ਤੋਂ ਕੌਮੀਅਤ ਦਾ ਗਲਬਾ ਨਹੀਂ ਛੁੜਾ ਸਕੀ। ਇਕਬਾਲ ਦੇ ਅਸਲ ਕੌਮਾਂਤਰੀ ਵਾਦ ਨੂੰ ਭਲਾ ਕੌਣ ਪੁਛੇਗਾ। ਕੌਮਾਂਤਰੀ ਵਾਦ ਦਾ ਰਾਹ ਜਿਹੜਾ ਇਕ ਸੌ ਕੌਮਾਂ ਤੇ ਕੌਮੀਅਤਾਂ ਨੂੰ ਇਕਮੁਠ ਕਰ ਕੇ ਸੋਵੀਅਤ ਰੂਸ ਨੇ ਵਿਖਾਇਆ ਹੈ ਉਹ ਇਕਬਾਲ ਨੂੰ ਮਨਜ਼ੂਰ ਨਹੀਂ।

ਏਸੇ ਫਿਲਾਸਫੀ ਨੇ ਇਕਬਾਲ ਨੂੰ ਮੁਸਲਿਮ ਲੀਗੀ ਬਣਾਇਆ ਅਤੇ ਉਹ ਮੁਸਲਿਮ ਲੀਗ ਦੇ ਅਲਾਹਬਾਦ ਦੇ ਇਜਲਾਸ ਦਾ ਪ੍ਰਧਾਨ ਚੁਣਿਆ ਗਿਆ। 1930 ਵਿਚ ਉਸ ਨੇ ਪਾਕਿਸਤਾਨ ਦੇ ਸੰਕਲਪ (19) ਦਾ ਪ੍ਰਗਟਾਅ ਕੀਤਾ ਅਤੇ ਦਸੰਬਰ 1930 ਵਿਚ ਪ੍ਰਧਾਨ ਦੀ ਹੈਸੀਅਤ ਵਿਚ ਅਲਾਹਬਾਦ ਵਿਚ "ਹਿੰਦੁਸਤਾਨ ਦੇ ਅੰਦਰ ਮੁਸਲਿਮ ਹਿੰਦੁਸਤਾਨ ਦੇ ਸਿਰਜਨ ਦੀ ਮੰਗ" ਪੇਸ਼ ਕੀਤੀ। ਉਸਨੇ ਕਿਹਾ: "ਮੈਂ ਪੰਜਾਬ, ਉੱਤਰ ਪੱਛਮੀ ਸਰਹੱਦੀ ਸੂਬੇ, ਸਿੰਧ ਤੇ ਬਲੋਚਿਸਤਾਨ ਨੂੰ ਇਕ ਰਾਜ ਵਿਚ ਇਕਠੇ ਕਰਨਾ ਪਸੰਦ ਕਰਾਂਗਾ। ਇਹ ਆਤਮ ਨਿਰਣੇ ਦੀ ਸਰਕਾਰ ਭਾਂਵੇ ਬ੍ਰਿਟਿਸ਼ ਐਮਪਾਇਰ ਦੇ ਅੰਦਰ ਹੋਵੇ ਜਾਂ ਬਾਹਰ। ਮੈਨੂੰ ਜੁੜਵੇਂ ਉੱਤਰ ਪੱਛਮੀ ਹਿੰਦੁਸਤਾਨੀ ਮੁਸਲਿਮ ਰਾਜ ਦੀ ਸਿਰਜਨਾ ਮੁਸਲਮਾਨਾਂ ਦੀ ਅੰਤਮ ਹੋਣੀ ਜਾਪਦੀ ਹੈ—ਘਟੋ ਘੱਟ ਉੱਤਰ ਪੱਛਮ ਹਿੰਦੁਸਤਾਨ ਦੀ" (20)

ਅਲਾਹਬਾਦ ਦੇ ਅਜਲਾਸ ਵਿਚ ਉਸਨੇ ਕੌਮਵਾਦ ਦੀ ਵਿਰੋਧਤਾ ਕੀਤੀ। ਬਰਿਟਿਸ਼ ਗੁਲਾਮੀ ਦੇ ਪ੍ਰਸੰਗ ਵਿਚ ਇਹ ਅਜ਼ਾਦੀ ਦੀ ਲੜਾਈ ਦੀ ਵਿਰੋਧਤਾ ਸੀ। ਏਹੋ ਹੀ ਰਵੱਈਆ ਉਸ ਨੇ ਲੰਡਨ ਦੀਆਂ ਗੋਲ-ਮੇਜ਼ ਕਾਨਫਰੰਸਾਂ (1931-32) ਦੇ ਦੌਰਾਨ ਹਿੰਦੁਸਤਾਨ ਦਾ ਵਿਧਾਨ ਬਨਾਣ

ਦੀ ਬਹਿਸ ਵੇਲੇ ਧਾਰਨ ਕੀਤਾ। ਉਪਰੋਕਤ ਸਿਧਾਂਤ ਦੇ ਲਗਾਤਾਰ ਪਰਚਾਰ ਦਾ ਨਤੀਜਾ ਪਾਕਿਸਤਾਨ ਦੀ ਸਿਰਜਨਾ ਵਿਚ ਨਿਕਲਿਆ। ਦੋ ਕੌਮਾਂ ਦੇ ਸਿਧਾਂਤ ਦਾ ਜਨਮ ਦਾਤਾ ਮਿਸਟਰ ਜਿਨ੍ਹਾ ਸੀ, ਇਕਬਾਲ ਨਹੀਂ ਸੀ। ਇਕਬਾਲ ਹਿੰਦੁਸਤਾਨ ਦੇ ਅੰਦਰ ਮੁਸਲਿਮ ਰਾਜ ਕਾਇਮ ਕਰਨਾ ਚਾਹੁੰਦਾ ਸੀ।

ਇਕਬਾਲ ਦੀ ਸਮੁੱਚੀ ਰਚਨਾ ਨੂੰ ਪਿਛਾਖੜ(ਰੀਐਕਸ਼ਨ) ਦੇ ਖਾਨੇ ਵਿਚ ਸੁਟ ਦੇਣਾ ਗਲਤ ਹੋਵੇਗਾ। ਉਸ ਵਿਚ ਢੇਰ ਸਾਰੇ ਤਰੱਕੀ ਪਸੰਦ ਤੱਤ ਮੌਜੂਦ ਹਨ। ਉਸ ਨੇ ਆਪਣੀ ਰਚਨਾ ਵਿਚ ਆਦਮੀ ਦੀ ਸ਼ਾਨ ਤੇ ਰੁਤਬੇ ਨੂੰ ਉਰਿਆਇਆ ਹੈ। ਕਲਾ ਨੂੰ ਉਸ ਨੇ ਇਨਸਾਨ ਦੀ ਸੇਵਾਦਾਰ ਬਣਾਇਆ ਹੈ ਅਤੇ ਕਲਾਕਾਰਾਂ ਨੂੰ ਜ਼ਿੰਦਗੀ ਦਾ ਮੁਕਾਬਲਾ ਕਰਨ ਦਾ ਸੱਦਾ ਦਿਤਾ ਹੈ। ਉਸ ਦੀਆਂ ਨਜ਼ਰਾਂ ਵਿਚ ਕਲਾਕਾਰ ਮਨੁੱਖਤਾ ਲਈ ਬਰਕਤ ਹੈ। ਉਹ ਸਿਰਜਨਾ ਵਿਚ ਖੁਦਾ ਦੇ ਬਰਾਬਰ ਹੈ ਅਤੇ ਉਸ ਦੀ ਰੂਹ ਵਿਚ ਜ਼ਮਾਨੇ ਤੇ ਸਦੀਵਤਾ ਦਾ ਪਰਤੌ ਹੈ।

ਇਕਬਾਲ ਸਮਾਜ ਵਿਚ ਜਮੂਦ ਤੇ ਖੜੋਤ ਦਾ ਦੁਸ਼ਮਣ ਹੈ। ਅਤੇ ਉਸ ਦੀ ਸ਼ਾਇਰੀ ਇਹਨਾਂ ਦੇ ਖਿਲਾਫ ਬਗਾਵਤ ਦਾ ਝੰਡਾ ਖੜਾ ਕਰਦੀ ਹੈ। ਉਹ ਹਰਕਤ, ਜਦੋ ਜਹਿਦ ਤੇ ਅਮਲ ਦਾ ਮੁਦੱਈ ਹੈ। ਉਹ ਕਿਸੇ ਮਜ਼ਹਬ ਦੀ ਬੁਰਿਆਈ ਨਹੀਂ ਕਰਦਾ। ਉਹ ਆਜ਼ਾਦੀ ਲਈ ਸ਼ਿਅਰ ਲਿਖਦਾ ਹੈ, ਭਾਵੇਂ ਉਹ ਖੁਦ ਇਸ ਵਿਚ ਕੋਈ ਹਿੱਸਾ ਨਹੀਂ ਲੈਂਦਾ। ਦਰਮਿਆਨੇ ਤਬਕੇ ਤੋਂ ਆਉਣ ਕਰਕੇ ਹਿਚਕਚਾਹਟ, ਡਾਵਾਂਡੋਲਪਨ ਤੇ ਪ੍ਰਸਪਰ ਵਿਰੋਧ ਉਸ ਦੀ ਸ਼ਖਸ਼ੀਅਤ ਦੇ ਲੱਛਣ ਹਨ।

ਇਕਬਾਲ ਦੀਆਂ ਨਜ਼ਮਾਂ ਵਿਚ ਲੋਹੜੇ ਦਾ ਜ਼ੋਰ ਹੈ। "ਸਰਮਾਇਆ ਵਧ ਮਿਹਨਤ" ਵਿਚ ਮਜ਼ਦੂਰ ਨੂੰ ਸੱਦਾ ਦੇਂਦਾ ਹੈ। ਉਠ, ਦੁਨੀਆਂ ਦਾ ਨਕਸ਼ਾ ਬਦਲ ਰਿਹਾ ਹੈ। ਪੂਰਬ ਪੱਛਮ ਵਿਚ ਤੇਰੇ ਦੌਰ ਦੀ ਸ਼ੁਰੂਆਤ ਹੋ ਗਈ ਹੈ। ਤੈਨੂੰ ਚਾਲਾਕ ਸਰਮਾਇਆਦਾਰ ਲੁੱਟ ਕੇ ਖਾ ਗਿਆ। ਤੈਨੂੰ ਦੁਨੀਆਂ ਵਿਚ ਕੋਈ ਥਾਂ ਟਿਕਾਣਾ ਨਾ ਮਿਲਿਆ। ਤੇਰੇ ਦੌਲਤ ਪੈਦਾ ਕਰਨ ਵਾਲੇ ਹਥ ਨੂੰ ਮਜ਼ਦੂਰੀ ਇੰਜ ਮਿਲਦੀ ਰਹੀ ਹੈ ਜਿਵੇਂ ਅਮੀਰ ਲੋਕ ਗਰੀਬਾਂ ਨੂੰ ਜ਼ਕਾਤ (ਦਾਨ) ਦੇਂਦੇ ਹਨ। ਤੇਰੇ ਖਾਣ-ਪੀਣ ਲਈ, ਹਾਕਮਾਂ ਨੇ, ਇਹ ਨਸਲ, ਕੌਮ, ਇਹ ਗਿਰਜੇ ਸਲਤਨਤ, ਇਹ ਤਹਿਜ਼ੀਬ ਰੰਗ ਚੁਣ ਚੁਣ ਕੇ ਨਸ਼ੇ ਪਰੋਸੇ ਹਨ। ਓ ਨਾਦਾਨ, ਤੂੰ ਏਹੋ ਜਿਹੀ ਖਿਆਲੀ ਦੇਵਤਿਆਂ ਲਈ ਕੱਟ ਕੱਟ ਕੇ ਮਰਦਾ ਰਿਹੋਂ, ਤੂੰ ਆਪਣੀ ਜ਼ਿੰਦਗੀ ਦਾ ਨਕਦ ਇਹਨਾਂ ਨਸ਼ਿਆਂ ਦੇ ਸਵਾਦਾਂ ਵਿਚ ਲੁਟਵਾ ਦਿੱਤਾ। ਸਰਮਾਏਦਾਰ ਮਕਰ ਦੀਆਂ ਚਾਲਾਂ ਨਾਲ ਬਾਜ਼ੀ ਜਿੱਤ ਗਿਆ। ਅਤੇ ਭੋਲੇ-ਪਨ ਕਾਰਣ ਤੂੰ ਮਾਤ ਖਾ ਗਿਓਂ।

ਏਸੇ ਤਰ੍ਹਾਂ ਉਸ ਨੇ ਹੋਰ ਕਈ ਜ਼ਬਰਦਸਤ ਅਗਾਂਖੜੂ ਨਜ਼ਮਾਂ ਲਿਖੀਆਂ ਹਨ। ਥਾਂ ਦੀ ਤੰਗੀ ਬਾਹਲਾ ਲਿਖਣ ਦੀ ਆਗਿਆ ਨਹੀਂ ਦੇਂਦੀ। 'ਫਰਮਾਨਿ ਖੁਦਾ' ਵਿਚ ਇਹ ਦੋ ਸ਼ਿਅਰ ਵੇਖੋ :

ਸੁਲਤਾਨੀਇ ਜਮਹੂਰ ਕਾ ਆਤਾ ਹੈ ਜ਼ਮਾਨਾ
ਜੋ ਨਕਸ਼ਿ ਕੁਹਨ ਤੁਮ ਕੋ ਨਜ਼ਰ ਆਏ ਮਿਟਾ ਦੋ
ਜਿਸ ਖੇਤ ਸੇ ਦਿਹਕਾਂ ਕੋ ਮੁਯੱਸਰ ਨਾ ਹੋ ਰੋਜ਼ੀ
ਉਸ ਖੇਤ ਕੇ ਹਰ ਖੋਸ਼ਾਇ ਗੰਦਮ ਕੋ ਜਲਾ ਦੋ।

ਇਕਬਾਲ ਬੁਰਜੂਆ ਸਮਾਜ ਦੀਆਂ ਸਾਰੀਆਂ ਫਰੇਬਕਾਰੀਆਂ ਤੋਂ ਚੰਗੀ ਤਰ੍ਹਾਂ ਵਾਕਫ ਹੈ। ਕਹਿੰਦਾ ਹੈ :
ਯਿਹ ਇਲਮ, ਯਿਹ ਹਿਕਮਤ, ਯਿਹ ਤਦਬੱਰ, ਯਿਹ ਹਕੂਮਤ
ਪੀਤੇ ਹੈਂ ਲਹੂ ਦੇਤੇ ਹੈ, ਤਾਅਲੀਮਿ ਮੁਸਾਵਾਤ।

ਏਸੇ ਤਰ੍ਹਾਂ ਉਸ ਨੇ ਮਾਰਕਸ ਤੇ ਲੈਨਿਨ ਤੇ ਅਤੇ ਹੋਰ ਬਹੁਤ ਕੁਛ ਤਰੱਕੀ-ਪਸੰਦ ਲਿਖਿਆ ਹੈ। ਉਸ ਦਾ ਮਕਦਸ "ਖਿਆਲਾਂ ਵਿਚ ਇਨਕਲਾਬ ਪੈਦਾ" ਕਰਨਾ ਸੀ, ਅਤੇ "ਜਿਨ੍ਹਾਂ ਖਿਆਲਾਂ ਨੂੰ" ਉਹ "ਮੁਫੀਦ ਸਮਝਦਾ ਸੀ, ਉਹਨਾਂ ਨੂੰ ਜ਼ਾਹਰ ਕਰਨ ਦੀ ਕੋਸ਼ਿਸ਼ ਕਰਦਾ" ਸੀ। ਉਸ ਨੂੰ ਇਸ ਗੱਲ ਦੀ ਪਰਵਾਹ ਨਹੀਂ ਸੀ ਕਿ ਉਸ ਦੇ ਖਿਆਲਾਂ ਵਿਚ ਵਿਰੋਧ ਪੈਦਾ ਹੋ ਰਿਹਾ ਹੈ। ਸਯੱਦ ਇਹਤਸ਼ਾਮ ਹੁਸੈਨ ਦਾ ਇਹ ਨਿਰਣਾ ਠੀਕ ਹੈ ਕਿ "ਉਹ ਨੀਟਸ਼ੇ ਨਾਲ ਇਕ-ਸੁਰ ਵੀ ਸੀ ਅਤੇ ਉਸ ਦਾ ਮੁਖਾਲਫ ਵੀ, ਮਾਰਕਸ ਨੂੰ ਪਸੰਦ ਵੀ ਕਰਦਾ ਸੀ ਅਤੇ ਉਸ ਤੇ ਇਤਰਾਜ਼ ਵੀ ਕਰਦਾ ਸੀ। ਮਸੋਲਿਨੀ ਤੋਂ ਪ੍ਰਭਾਵਿਤ ਵੀ ਅਤੇ ਉਸ ਦੀ, (ਐਬਸੀਨੀਆ ਉੱਤੇ ਕਬਜ਼ੇ ਪਿਛੋਂ) ਨੁਕਤਾਚੀਨੀ ਵੀ ਕਰਦਾ ਸੀ। ਇਸ ਤਰ੍ਹਾਂ ਉਹਨੂੰ ਬਰਗਸਾਂ, ਗੁਇਟੇ, ਹੇਗਲ ਦੇ ਢੇਰ ਸਾਰੇ ਵਿਚਾਰਾਂ ਨਾਲ ਸਹਿਮਤੀ ਹੈ। ਉਹ ਅੰਸ਼ਕ ਤੌਰ ਤੇ ਇਹਨਾਂ ਦੇ ਨਾਲ ਸੀ ਪਰ ਪੂਰਣ ਤੌਰ ਤੇ ਕਿਸੇ ਦੇ ਵੀ ਨਾਲ ਨਹੀਂ ਸੀ।" (21)

ਨਤੀਜਾ ਇਹ ਨਿਕਲਦਾ ਹੈ ਕਿ ਉਹ ਸਿਰਫ ਆਪਣੇ ਢੰਗ ਨਾਲ ਕੁਰਾਨ ਨਾਲ ਸਹਿਮਤ ਹੈ ਜਾਂ ਕਿਸੇ ਹੱਦ ਤਕ ਮੌਲਾਨਾ ਰੂਮ ਨਾਲ । ਇਕਬਾਲ ਦੀ ਉੱਚੇ ਦਰਜੇ ਦੀ ਸ਼ਾਇਰੀ ਉਸਨੂੰ ਦੁਨੀਆਂ ਦੇ ਉੱਚਤਮ ਸਾਹਿਤਕਾਰਾਂ ਦੀ ਪਾਲ ਵਿਚ ਖੜਾ ਕਰਦੀ ਹੈ।

## ਡਾਕਟਰ ਇਕਬਾਲ ਦੇ ਲੇਖ ਸੰਬੰਧੀ ਹਵਾਲੇ

1. ਮਰਾ ਬਨਿਗਰ ਕਿ ਦਰ ਹਿੰਦੋਸਤਾਂ ਨਮੇ ਬੀਨੀ- ਬਰਾਹਮਨ ਜ਼ਾਦਾਇ ਰਮਜ਼ ਆਸ਼ਨਾਇ ਰੁਮੋਵਤਬਰੇਜ਼ ਅਸਤ।

2. ਵਤਨ ਕੀ ਫ਼ਿਕਰ ਕਰ ਨਾਦਾਂ ਮੁਸੀਬਤ ਆਨੇ ਵਾਲੀ ਹੈ
ਤਿਰੀ ਬਰਬਾਦੀਓਂ ਕੇ ਮਸ਼ਵਰੇ ਹੈ ਆਸਮਾਨੋਂ ਮੇਂ
ਯਿਹ ਖਾਮੋਸ਼ੀ ਕਹਾਂ ਤਕ ਲਜ਼ੱਤਿ ਫਰਯਾਦ ਪੈਦਾ ਕਰ
ਜ਼ਮੀਂ ਪਰ ਤੂੰ ਹੈ ਔਰ ਤੇਰੀ ਸਦਾ ਹੋ ਆਸਮਾਨੋ ਮੇਂ

3. Documents of the history of the Communist Party of India by Dr. G. Adhikari Maulvi Burkatullah Bhopalis Statements pages 124—25.

4. ਹੁਮਾਇ ਔਜਿ ਸਆਦਤ ਹੂਆ ਸ਼ਿਕਾਰ ਅਪਨਾ, ਕਿ ਤਾਜ ਪੋਸ਼ ਹੂਆ ਤਾਜਦਾਰ ਅਪਨਾ ।
ਉਸੀ ਕੇ ਦਮ ਸੇ ਹੈ ਇੱਜ਼ਤ ਹਮਾਰੀ ਕੌਮੋਂ ਕੀ,
ਉਸੀ ਕੇ ਨਾਮ ਸੇ ਕਾਇਮ ਹੈ ਇਅਤਬਾਰ ਅਪਨਾ।
ਉਸੀ ਕਾ ਅਹਿਦਿ ਵਫ਼ਾ ਹਿੰਦੀਓ ਨੇ ਬਾਂਧਾ ਹੈ,
ਉਸੀ ਕੀ ਖ਼ਾਕਿ ਕਦਮ ਪਰ ਹੈ ਦਿਲ ਨਿਸਾਰ ਅਪਨਾ
—ਮਖਜ਼ਨ ਲਾਹੌਰ, ਜਨਵਰੀ 1912

5. ਮਾਅਲੂਮ ਕਿਸੇ ਹਿੰਦ ਕੀ ਤਕਦੀਰ ਹੈ ਕਦ ਤਕ,
ਬੇਚਾਰਾ ਕਿਸੀ ਤਾਜ ਕਾ ਤਾਬਿੰਦਾ ਨਗੀ ਹੈ।

6. ਹਰ ਜ਼ਾਇਰਿ ਚਮਨ ਸੇ ਕਹਿਤੀ ਹੈ ਖਾਕਿ ਬਾਗ,
ਗਾਫ਼ਿਲ ਨਾ ਰਹਿ ਜਹਾਂ ਮੇਂ ਗਰਦੂੰ ਕੀ ਚਾਲਸੇ
ਸੇਂਚਾ ਗਿਆ ਹੈ ਖੂਨਿ ਸ਼ਹੀਦਾਂ ਸੇ ਇਸਕਾ ਤੁਖਮ,
ਤੂ ਆਂਸੂਓ ਕਾ ਬੁਖਲਨਾ ਕਰ ਇਸ ਨਿਹਾਲ ਸੇ।

7. ਬੀਹਸਵੀਂ ਸਦੀ ਕਾ ਸਾਲਾਨਾ ਨੰਬਰ 1973—ਮਾਰਚ 1938 ਮੇਂ ਆਖਰੀ ਇੰਨਟਰਵਿਊ।

8. ਮੌਲਵੀ ਬਰਕੁਤਲਾ (ਵੇਖੋ ਨੰ: (3)

9. ਨਗਮਾ ਕੁਜਾ ਵ ਮਨ ਕੁਜਾ, ਸਾਜਿ ਸਖੁਨ ਬਹਾਨਾ ਏਸਤ
ਸੂਇ ਕੁਤਾਰ ਮੇਂ ਕਸ਼ਮ ਨਾਕਾਇ ਬੇਜ਼ਮਾਮ ਰਾ ।

10. ਤਾ ਖਿਲਾਫਤ ਕੀ ਬਿਨਾ ਦੁਨੀਆਂ ਮੇਂ ਹੋ ਫਿਰ ਉਸਤਵਾਰ,
ਲਾ ਕਹੀਂ ਸੇ ਢੂੰਡ ਕਰ ਅਸਲਾਫ਼ ਕਲਬੋ ਜਿਗਰ।

11. Iqbal : His Art an thought
by S. A. Vahid P. 32.

12. ਮਨ ਨਾ ਗੋਇਮ ਅਜ਼ਬੁਤਾਂ ਬੇਜ਼ਾਰ ਸੌ, ਕਾਫਿਰੀ, ਸ਼ਾਇਸਤਾਇ ਜ਼ਨੌਰ ਸੇ।
ਐ ਇਮਾਨਤਦਾਰ ਤਹਿਜ਼ੀਬਿ ਕੁਹਨ ਪੁਸ਼ਤਿ ਪਾ ਬਰ ਮਸਲਨਿ ਆਂਬਾ ਮਜ਼ਨ।

13. ਹੈ ਦਿਲ ਕੇ ਲੀਏ ਮੌਤ ਮਸ਼ੀਨੋਂ ਕੀ ਹਕੂਮਤ,
ਅਹਿਸਾਸਿ ਮੁਰਵੱਤ ਕੋ ਕੁਚਲ ਦੇਤੇ ਹੈਂ ਆਲਾਤ

14. 1. ਜਾਨਤਾ ਹੂੰ ਮੈ ਯਿਹ ਉਮੱਤ ਹਾਮਿਲਿ ਕੁਰਆਂ ਨਹੀਂ, ਹੈ ਵੁਹੀ ਸਰਮਾਇਆਦਾਰੀ ਬੰਦਾਇ ਮੋਮਨਿ ਕਾਦੀ।
2. ਤਦਬੱਰ ਕੀ ਫ਼ਸੂੰ ਕਾਰੀ ਸੇ ਮੁਹਕਮ ਹੋ ਨਹੀਂ ਸਕਤਾ,
ਜਹਾਂ ਮੇਂ ਜਿਸ ਤਮੱਦਨ ਕੀ ਬਿਨਾ ਸਰਮਾਏ ਦਾਰੀ ਹੈ।

15. ਜ਼ਮਾਮਿ ਅਗਰ ਮਜ਼ਦੂਰ ਕੇ ਹਾਥੋਂ ਮੇਂ ਹੋ ਫਿਰ ਦਕਆ
ਤਰੀਕਿ ਕੋਹਬਨ ਮੇਂ ਭੀ ਵੁਹੀ ਹੀਲੇ ਹੈਂ ਪਰਵੇਜ਼ੀ।

16. ਕਬ ਡਰਾ ਸਕਤੇ ਹੈਂ ਮੁਝ ਕੋ ਇਸ਼ਤਰਾਕੀ ਕੂਰਾ ਮਰਦ ਯਿਹ ਪਰੇਸ਼ਾਂ ਰੂਜ਼ਗਾਰ ਆਸਫ਼ਤਾ ਮਗਜ਼।

(ਚਲਦਾ)

ਇਕ ਕਹਾਣੀ ਇੰਗਲੈਂਡ ਤੋਂ—ਸਮਰਸੇਟਮਾਮ

# ਨੌਕਰੀ

ਅਨੁ: ਤਿਲਕ ਰਾਜਪੂਤ

ਹੁਣੇ ਹੁਣੇ ਮੈਂ ਅਖਬਾਰਾਂ ਵਿਚ ਬਰਟਨ ਦੀ ਮੌਤ ਦੀ ਖਬਰ ਪੜ੍ਹੀ ਹੈ। ਉਹ ਇਕ ਅੰਗਰੇਜ਼ ਵਪਾਰੀ ਸੀ ਤੇ ਆਪਣੇ ਵਪਾਰ ਦੇ ਸਿਲਸਿਲੇ ਵਿਚ ਕਾਫੀ ਸਮਾਂ ਜਾਪਾਨ ਵਿਚ ਰਿਹਾ ਸੀ। ਉਸ ਵਿਚ ਮੇਰੀ ਦਿਲਚਸਪੀ ਇਸ ਕਰਕੇ ਸੀ ਕਿ ਇਕ ਵਾਰੀ ਉਸ ਨੇ ਇਕ ਕਹਾਣੀ ਸੁਣਾ ਕੇ ਮੈਨੂੰ ਹੈਰਾਨ ਕਰ ਦਿਤਾ ਸੀ।

ਉਸ ਦਾ ਦਫਤਰ ਕੋਬੇ ਵਿਚ ਸੀ ਪਰ ਉਹ ਸਵੇਰੇ ਯੋਕੋਹਾਮਾ ਆਇਆ ਕਰਦਾ ਸੀ। ਮੇਰੀ ਉਸ ਨਾਲ ਪਹਿਲੀ ਮੁਲਾਕਾਤ ਯੋਕੋਹਾਮਾ ਦੇ ਬ੍ਰਿਟਿਸ਼ ਕਲੱਬ ਵਿਚ ਹੋਈ ਸੀ ਜਿਥੇ ਮੈਂ ਕੁਝ ਦਿਨਾਂ ਲਈ ਇਕ ਜਹਾਜ਼ ਦੀ ਉਡੀਕ ਵਿਚ ਠਹਿਰਿਆ ਸਾਂ। ਉਸ ਸਮੇਂ ਉਸ ਦੇ ਨਾਲ ਬ੍ਰਿਜ ਖੇਡ ਕੇ ਮੈਨੂੰ ਪਤਾ ਲਗ ਗਿਆ ਸੀ ਕਿ ਉਹ ਇਸ ਖੇਡ 'ਚ ਕਾਫੀ ਮਾਹਿਰ ਹੈ ਤੇ ਕਾਫੀ ਖੁਲ੍ਹੇ ਦਿਲ ਨਾਲ ਦਾਅ ਲਾ ਕੇ ਖੇਡਦਾ ਹੈ। ਇਕ ਦਿਨ ਉਸ ਨੇ ਮੈਨੂੰ ਖਾਣੇ ਦਾ ਸੱਦਾ ਦਿਤਾ ਸੀ। ਉਸ ਦੇ ਛੋਟੇ ਜਿਹੇ ਪਰਿਵਾਰ ਵਿਚ ਹਸਮੁਖ ਪਤਨੀ ਤੇ ਦੋ ਲੜਕੀਆਂ ਸਨ। ਉਹ ਸਾਰੇ ਇਕ ਦੂਜੇ ਨੂੰ ਬਹੁਤ ਚਾਹੁੰਦੇ ਸਨ।

ਉਸ ਨੇ ਕਾਫੀ ਧਨ ਕਮਾਇਆ ਸੀ ਤੇ ਆਪਣੇ ਹੱਥੀਂ ਕਮਾਇਆ ਸੀ। ਉਸ ਦੇ ਸਿਰਫ਼ ਦੋ ਹੀ ਸ਼ੌਕ ਸਨ— ਦਾਰੂ ਪੀਣਾ ਤੇ ਬ੍ਰਿਜ ਖੇਡਣਾ।

ਉਸ ਸ਼ਾਮ ਮੈਂ ਆਪਣੇ ਹੋਟਲ ਦੇ ਅਰਾਮ-ਘਰ ਵਿਚ ਬੈਠਾ ਸਾਂ। ਅਸੀਂ ਦੋਵੇਂ ਇਕੋ ਹੀ ਹੋਟਲ 'ਚ ਠਹਿਰੇ ਹੋਏ ਸਾਂ। ਮੈਂ ਖਿੜਕੀਆਂ ਵਿਚੋਂ ਬੰਦਰਗਾਹ ਵਿਚ ਆਉਂਦੇ ਜਾਂਦੇ ਜਹਾਜ਼ਾਂ ਨੂੰ ਵੇਖ ਰਿਹਾ ਸੀ ਕਿ ਬਰਟਨ ਆਇਆ ਤੇ ਮੇਰੇ ਪਾਸ ਰਖੀ ਕੁਰਸੀ ਉਪਰ ਬੈਠ ਗਿਆ। ਏਧਰ ਓਧਰ ਦੀਆਂ ਗੱਲਾਂ ਹੋਣ ਲਗੀਆਂ। ਗੱਲਾਂਬਾਤਾਂ ਦੌਰਾਨ ਮੈਂ ਸੜਕ ਤੇ ਜਾ ਰਹੇ ਇਕ ਆਦਮੀ ਨੂੰ ਵੇਖ ਕੇ ਹੱਥ ਹਿਲਾਇਆ। ਬਰਟਨ ਨੇ ਮੈਨੂੰ ਪੁਛਿਆ—ਤੁਸੀਂ ਟਰਨਰ ਨੂੰ ਜਾਣਦੇ ਹੋ ?

—ਹਾਂ, ਕਲੱਬ 'ਚ ਉਸ ਨਾਲ ਭੇਟ ਹੋਈ ਸੀ। ਸੁਣਿਆ ਹੈ ਕਿ ਵਿਹਲੜ ਹੈ ਤੇ ਘਰੋਂ ਪੈਸੇ ਮੰਗਵਾ ਕੇ ਗੁਜ਼ਾਰਾ ਕਰਦਾ ਹੈ।

—ਹਾਂ, ਇਥੇ ਅਜਿਹੇ ਬਹੁਤ ਲੋਕ ਹਨ।

— ਸੁਣਿਆ ਹੈ ਕਿ ਉਹ ਬ੍ਰਿਜ ਵਧੀਆ ਖੇਡਦਾ ਹੈ।

—ਪਿਛਲੇ ਸਾਲ ਇਥੇ ਇਕ ਸਾਹਿਬ ਸਨ ਜੋ ਆਪਣੇ ਆਪ ਨੂੰ ਬਰਟਨ ਕਹਿੰਦੇ ਸਨ। ਬ੍ਰਿਜ ਦਾ ਉਸ ਤੋਂ ਚੰਗਾ ਖਿਡਾਰੀ ਮੈਂ ਨਹੀਂ ਵੇਖਿਆ। ਸ਼ਾਇਦ ਲੰਦਨ ਵਿਚ ਤੁਸੀਂ ਉਹਨਾਂ ਨੂੰ ਮਿਲੇ ਹੋਵੋ।

— ਬਰਟਨ ? ਨਹੀਂ, ਇਸ ਨਾਂ ਦਾ ਕੋਈ ਆਦਮੀ ਧਿਆਨ ਵਿਚ ਨਹੀਂ ਆ ਰਿਹਾ ਹੈ।

—ਬਿਹਤਰੀਨ ਖਿਡਾਰੀ ਸੀ। ਪਤਾ ਨਹੀਂ ਕਿਵੇਂ ਦੂਜਿਆਂ ਦੇ ਪੱਤੇ ਭਾਂਪ ਲੈਂਦਾ ਸੀ। ਮੈਂ ਉਸ ਨਾਲ ਕਾਫੀ ਖੇਡਿਆ ਹਾਂ।

ਕੁਝ ਦੇਰ ਚੁੱਪ ਰਹਿਣ ਪਿਛੋਂ ਉਸ ਨੇ ਕਿਹਾ— ਉਸ ਦੀ ਕਹਾਣੀ ਕਾਫੀ ਦਿਲਚਸਪ ਹੈ। ਆਦਮੀ ਬੁਰਾ ਨਹੀਂ ਸੀ। ਔਰਤਾਂ ਉਸ ਦੇ ਘੁੰਗਰਾਲੇ ਵਾਲਾਂ ਤੇ ਗੁਲਾਬੀ ਗਲ੍ਹਾਂ ਤੇ ਕੁਰਬਾਨ ਸਨ। ਪੀਂਦਾ ਵੀ ਬਹੁਤ ਸੀ। ਹਰ ਤੀਜੇ ਮਹੀਨੇ ਉਸਨੂੰ, ਪਤਾ ਨਹੀਂ ਕਿਥੋਂ ਇੰਨਾ ਪੈਸਾ ਆ ਜਾਂਦਾ ਸੀ। ਬ੍ਰਿਜ ਦੀ ਆਮਦਨੀ ਵਖਰੀ ਸੀ। ਮੇਰੇ ਪਾਸੋਂ ਉਸ ਨੇ ਕਾਫੀ ਰਕਮ ਜਿੱਤੀ ਸੀ। ਇਹ ਕਹਿ ਕੇ ਉਹ ਹੱਸ ਪਿਆ। ਉਸ ਨੇ ਅਗੇ ਕਿਹਾ—ਇਕ ਦਿਨ ਉਹ ਮੇਰੇ ਕੋਲ ਆਇਆ ਤੇ ਆਉਂਦਿਆਂ ਹੀ ਨੌਕਰੀ ਮੰਗਣ ਲੱਗਾ। ਉਸ ਨੇ ਦਸਿਆ ਕਿ ਉਸ ਦੇ ਘਰ ਵਾਲਿਆਂ ਨੇ ਪੈਸੇ ਭੇਜਣੇ ਬੰਦ ਕਰ ਦਿਤੇ ਹਨ। ਉਸ ਨੇ ਆਪਣੀ ਉਮਰ ਪੈਂਤੀ ਸਾਲ ਦਸੀ ਤਾਂ ਮੈਂ ਉਸ ਨੂੰ ਪੁਛਿਆ, ਹੁਣ ਤਕ ਕੀ ਕਰਦਾ ਰਿਹਾ ਹੈਂ ? ਉਸ ਨੇ ਕਿਹਾ—ਕੁਝ ਵੀ ਨਹੀਂ। ਇਸ ਤੇ ਮੈਨੂੰ ਹਾਸਾ ਆ

ਗਿਆ । ਮੈਂ ਕਿਹਾ—ਅਫਸੋਸ ਹੈ, ਫਿਲ ਹਾਲ ਤੇਰੇ ਲਈ ਕੁਝ ਕਰਨਾ ਮੇਰੇ ਵਾਸਤੇ ਅਸੰਭਵ ਹੈ। ਤੂੰ ਪੈਂਤੀ ਸਾਲ ਮਗਰੋਂ ਆਈਂ, ਉਦੋਂ ਵੇਖਾਂਗਾ ਕਿ ਮੈਂ ਤੇਰੇ ਲਈ ਕੀ ਕਰ ਸਕਦਾ ਹਾਂ।

ਉਹ ਮੇਰਾ ਜੁਆਬ ਸੁਣ ਕੇ ਗਿਆ ਨਹੀਂ ਸਗੋਂ ਬੋਲਿਆ—ਮੇਰੇ ਪਾਸ ਇਕ ਸਿੱਕਾ ਵੀ ਨਹੀਂ ਹੈ।

ਉਸ ਦੀ ਗੱਲ ਸੁਣ ਕੇ ਮੈਂ ਕਿਹਾ—ਅੱਛਾ ਤੂੰ ਇਹ ਦਸ, ਤੈਨੂੰ ਤਾਸ਼ ਖੇਡਣ ਤੋਂ ਬਿਨਾ ਹੋਰ ਕੀ ਕੰਮ ਆਉਂਦਾ ਹੈ ?

ਮੈਂ ਤੈਰ ਸਕਦਾ ਹਾਂ। ਉਸ ਨੇ ਜੁਆਬ ਦਿਤਾ।

ਮੈਂ ਉਹਨੂੰ ਕਿਹਾ ਕਿ ਜੇਕਰ ਉਹ ਇਸੇ ਸਮੇਂ ਜਾ ਕੇ ਸਿਗਨਲ ਸਟੇਸ਼ਨ ਤੋਂ ਲੈ ਕੇ ਤਾਰੂਕਾਂ ਦੀ ਖਾੜੀ ਤਕ ਦਾ ਤਿੰਨ ਮੀਲ ਦਾ ਫਾਸਲਾ ਤੈਅ ਕਰ ਕੇ ਵਿਖਾ ਦੇਵੇਂ, ਤਾਂ ਮੈਂ ਜ਼ਰੂਰ ਹੀ ਉਸ ਨੂੰ ਕੋਈ ਨੌਕਰੀ ਦੇ ਦੇਵਾਂਗਾ।

ਭਾਵੇਂ ਉਸ ਨੂੰ ਮੇਰੇ ਇਸ ਵਿਚਾਰ ਤੋਂ ਕਾਫੀ ਨਿਰਾਸ਼ਾ ਹੋਈ ਪਰ ਫਿਰ ਵੀ ਉਸ ਨੇ ਤੈਰਨਾ ਸਵੀਕਾਰ ਕਰ ਹੀ ਲਿਆ।

—ਠੀਕ ਸਾਢੇ ਬਾਰਾਂ ਵਜੇ—ਕਿਉਂਕਿ ਇਸ ਫਾਸਲੇ ਨੂੰ ਤੈਰਨ ਵਿਚ ਉਸ ਨੂੰ ਸਵਾ ਘੰਟੇ ਤੋਂ ਵੱਧ ਸਮਾਂ ਨਹੀਂ ਲਗਣਾ ਚਾਹੀਦਾ ਸੀ—ਮੈਂ ਖਾੜੀ ਦੇ ਕਿਨਾਰੇ ਪੁਜ ਗਿਆ। ਪਰ ਮੇਰਾ ਜਾਣਾ ਫਜ਼ੂਲ ਹੀ ਰਿਹਾ। ਉਹ ਖਾੜੀ ਦੀਆਂ ਤੇਜ਼ ਧਾਰਾਵਾਂ ਦਾ ਸਾਹਮਣਾ ਕਰਨ ਵਿਚ ਅਸਫਲ ਰਿਹਾ। ਉਸ ਦੀ ਲਾਸ਼ ਮਾਨੂੰ ਤਿੰਨ ਦਿਨਾਂ ਮਗਰੋਂ ਮਿਲੀ ਸੀ।

ਮੈਨੂੰ ਇਕ ਜ਼ਬਰਦਸਤ ਧੱਕਾ ਲੱਗਾ। ਕੁਝ ਸੰਭਲ ਕੇ ਮੈਂ ਬਰਟਨ ਨੂੰ ਪੁਛਿਆ—ਜਦੋਂ ਤੁਸੀਂ ਉਸ ਦੇ ਅਗੇ ਨੌਕਰੀ ਦਾ ਇਹ ਪ੍ਰਸਤਾਵ ਰਖਿਆ ਸੀ, ਉਦੋਂ ਕੀ ਤੁਹਾਨੂੰ ਪਤਾ ਨਹੀਂ ਸੀ ਕਿ ਉਹ ਖਾੜੀ ਵਿਚ ਡੁੱਬ ਕੇ ਮਰ ਸਕਦਾ ਹੈ ?

ਬਰਟਨ ਨੇ ਬੜੇ ਆਕਰਸ਼ਕ ਢੰਗ ਨਾਲ ਆਪਣਾ ਜਾਣਿਆ ਪਛਾਣਿਆ ਹਾਸਾ ਹਸ ਕੇ, ਆਪਣੀਆਂ ਨਿਰਛਲ ਨੀਲੀਆਂ ਅੱਖਾਂ ਨਾਲ ਮੇਰੇ ਵਲ ਵੇਖਦੇ ਹੋਏ ਕਿਹਾ—ਪਤਾ ਤਾਂ ਸੀ, ਪਰ ਗੱਲ ਇਹ ਹੈ ਉਸ ਸਮੇਂ ਮੇਰੇ ਦਫਤਰ ਵਿਚ ਕੋਈ ਜਗ੍ਹਾ ਖਾਲੀ ਨਹੀਂ ਸੀ।

ਧਾਰਮਕ ਲੇਖ

# ਰਬ ਦਾ ਕੀ ਪਾਣਾ ?

—ਤਰਲੋਕ ਮਨਸੂਰ

ਆਖਦੇ ਹਨ, ਇਕ ਵਾਰ ਸਾਈਂ ਇਨਾਇਤ ਸ਼ਾਹ ਗੰਢਿਆਂ ਦੀ ਪਨੀਰੀ ਏਧਰੋਂ ਪੁੱਟ ਪੁੱਟ ਓਧਰ ਲਾ ਰਿਹਾ ਸੀ। ਬੁੱਲ੍ਹੇ ਸ਼ਾਹ ਉਹਨਾਂ ਦੇ ਕੋਲ ਆਇਆ ਤੇ ਬੇਨਤੀ ਕੀਤੀ : "ਮਹਾਰਾਜ ਸਾਨੂੰ ਵੀ ਰਬ ਨੂੰ ਮਿਲਣ ਦਾ ਕੋਈ ਰਾਹ ਦਸੋ।"

ਉਸੇ ਤਰ੍ਹਾਂ ਪਨੀਰੀ ਏਧਰੋਂ ਪੁੱਟ ਕੇ ਉਧਰ ਲਾਂਦਿਆਂ ਸਾਈਂ ਇਨਾਇਤ ਸ਼ਾਹ ਨੇ ਕਿਹਾ : ਬੁਲ੍ਹਿਆ "ਰਬ ਦਾ ਕੀ ਪਾਣਾ ? ਏਧਰੋਂ ਪੁਟਣਾ ਓਧਰ ਲਾਣਾ।"

ਕੇਡੀ ਸਰਲ ਜੁਗਤ ਹੈ ? ਕਿੰਨਾ ਆਸਾਨ ਤਰੀਕਾ ? ਪਰ ਅਸੀਂ ਹਾਂ ਕਿ ਸਾਰੀ ਉਮਰ ਭਟਕਦੇ ਰਹਿੰਦੇ ਹਾਂ ਪਰ ਮਨ ਨੂੰ ਏਧਰੋਂ ਪੁੱਟ ਕੇ ਓਧਰ ਨਹੀਂ ਲਾ ਸਕਦੇ। ਕੀ ਇਸ ਨੂੰ ਅਸੀਂ ਆਪਣੀ ਬਦਕਿਸਮਤੀ ਨਹੀਂ ਆਖਾਂਗੇ ? ਕੀ ਵਜ੍ਹਾ ਹੈ ਕਿ ਏਡਾ ਸਰਲ ਰਾਹ ਹੁੰਦੇ ਹੋਏ ਵੀ ਅਸੀਂ ਰਬ ਦੇ ਸਨਮੁਖ ਨਹੀਂ ਹੋਏ ?

ਮੇਰੇ ਖਿਆਲ ਵਿਚ ਦੋ ਬੁਨਿਆਦੀ ਕਮੀਆਂ ਹਨ ਸਾਡੇ ਵਿਚ, ਜਿਸ ਕਰ ਕੇ ਅਸੀਂ ਇਹ ਜਨਮ ਅਜਾਈਂ ਗੁਆ ਲੈਂਦੇ ਹਾਂ।

ਇਕ ਕਹਾਣੀ ਪ੍ਰਚਲਤ ਹੈ, ਕਿ ਰਬ ਨੇ ਜਦੋਂ ਮਨੁਖ ਦੀ ਸਿਰਜਨਾ ਕਰ ਲਈ ਤਾਂ ਥੋੜੇ ਹੀ ਦਿਨਾਂ ਵਿਚ ਏਸ ਹਥੋਂ ਤੰਗ ਆ ਗਿਆ। ਇਹ ਕਦੇ ਪੁੱਤ ਮੰਗਣ, ਕਦੇ ਦੁੱਧ ਮੰਗਣ ਕਦੇ ਧਨ ਪ੍ਰਾਪਤੀ ਲਈ ਤੇ ਕਦੇ ਦੁਸ਼ਮਨ ਦੇ ਸਰਵਨਾਸ਼ ਦਾ ਵਰ ਲੈਣ ਰਬ ਕੋਲ ਟੁਰਿਆ ਰਹੇ। ਨਾ ਆਪ ਅਰਾਮ ਨਾਲ ਬਹੇ ਤੇ ਨਾਂ ਹੀ ਰਬ ਨੂੰ ਚੈਨ ਲੈਣ ਦੇਵੇ। ਏਸ ਦੇ ਹਥੋਂ ਡਾਹਢਾ ਦੁਖੀ ਹੋ ਕੇ ਅਖੀਰ ਇਕ ਦਿਨ ਭਗਵਾਨ ਨੇ ਦੇਵ-ਤਿਆਂ ਕੋਲੋਂ ਪੁਛ ਹੀ ਲਿਆ ਕਿ ਕੋਈ ਐਸੀ ਥਾਂ ਦਸੋ ਜਿਥੇ ਇਹ ਮਨੁਖ ਨਾ ਪਹੁੰਚ ਸਕੇ ਤੇ ਮੈਂ ਆਰਾਮ ਤੇ ਅਮਨ ਚੈਨ ਨਾਲ ਆਪਣਾ ਕੰਮ ਕਰ ਸਕਾਂ।

ਸ਼ਿਵਜੀ ਨੇ ਕਿਹਾ :—ਪ੍ਰਭੂ ਮੈਂ ਦਸਦਾ ਹਾਂ। ਚੁੱਪ ਕਰਕੇ ਕੈਲਾਸ਼ ਪ੍ਰਬਤ ਉਤੇ ਚਲੇ ਜਾਓ। ਉਹਦੀ ਚੋਟੀ ਤੇ ਬੰਦੇ ਦੀ ਪਹੁੰਚ ਨਹੀਂ ਤੇ ਜੇ ਕਦੇ ਜਾਣ ਦਾ ਸਾਹਸ ਵੀ ਕਰੇਗਾ ਤਾਂ ਬਰਫ ਨਾਲ ਇਸ ਦੇ ਪੈਰ ਝੜ ਜਾਣਗੇ, ਇਹ ਆਪ ਗਲ ਜਾਵੇਗਾ। ਪ੍ਰਮਾਤਮਾ ਨੇ ਕਿਹਾ, ਸ਼ਿਵਜੀ ਠੀਕ ਆਖਦੇ ਹੋ ਪਰ ਇਸ ਮਨੁੱਖ ਨੂੰ ਜੋ ਮਿੱਟੀ ਮੈਂ ਲਾ ਚੁਕਾ ਹਾਂ ਉਸਦੀ ਤਾਸੀਰ ਨੂੰ ਸਮਝਦਾ ਹਾਂ। ਇਹ ਕਿਸੇ ਦਿਨ ਕੈਲਾਸ਼ ਪ੍ਰਬਤ ਉਤੇ ਵੀ ਪੁਜ ਜਾਵੇਗਾ, ਬਰਫ ਇਸ ਦਾ ਕੁਝ ਨਹੀਂ ਵਗਾੜ ਸਕੇਗੀ। ਹਵਾਵਾਂ ਨੂੰ ਚੀਰਦਾ, ਉਚਾਈਆਂ ਨੂੰ ਟਪਦਾ ਇਹ ਕੈਲਾਸ਼ ਤੇ ਵੀ ਪੁਜ ਜਾਵੇਗਾ। ਫੇਰ ?

ਬਰ੍ਹਮਾ ਬੋਲੇ—ਭਗਵਨ ਸਮੁੰਦਰ ਦੀ ਤਹਿ ਵਿਚ ਚਲੇ ਜਾਉ, ਉਤਰੀ ਜਾਂ ਦਖਣੀਧ੍ਰੂ ਤੇ ਜਾ ਬੈਠੋ, ਬਿਲਕੁਲ ਸੁਰਖਸ਼ਤ ਥਾਵਾਂ ਜੇ। ਭਗਵਾਨ ਹੱਸ ਪਏ। ਕਹਿਣ ਲਗੇ, ਸਮੁੰਦਰ ਦਾ ਤੇ ਇੰਚ ਇੰਚ ਏਸਨੇ ਕਿਸੇ ਦਿਨ ਗਾਹ ਮਾਰਨਾ ਹੈ ਤੇ ਉਤਰੀ ਜਾਂ ਦਖਣੀ ਧ੍ਰੂਕਦੋਂ ਇਸ ਤੋਂ ਬਚਣ ਲਗੇ ਹਨ, ਇਹ ਪੁਜੇਗਾ, ਉਥੇ ਵੀ ਅਵੱਸ਼ ਪੁਜੇਗਾ।

ਵਿਚਾਰ ਮਗਨ ਵਿਸ਼ਨੂੰ ਮਹਾਰਾਜ ਨੇ ਚੁਟਕੀ ਵਜਾਈ ਤੇ ਕਿਹਾ—ਲੱਭ ਲਈ, ਭਗਵਾਨ ਲੱਭ ਲਈ ਥਾਂ। ਚੁਪ ਚਾਪ ਮਨੁੱਖ ਦੇ ਹਿਰਦੇ ਵਿਚ ਵਾਸ ਕਰ ਲਵੋ। ਇਹ ਸਾਰੀ

ਉਮਰ ਤੁਹਾਨੂੰ ਬਾਹਰ ਲਭਦਾ ਰਹੇਗਾ ਤੇ ਤੁਸੀਂ ਅਰਾਮ ਨਾਲ ਨਿਸਚਿਤ ਹੋ ਕੇ ਏਸ ਦੇ ਅੰਦਰ ਬੈਠੇ ਰਹਿਣਾ।

ਵਾਹਿਗੁਰੂ ਨੂੰ ਇਹ ਸਲਾਹ ਪਸੰਦ ਆ ਗਈ। ਉਸ ਦਿਨ ਤੋਂ ਉਹ ਮਨੁਖ ਦੇ ਹਿਰਦੇ ਵਿਚ ਵਾਸ ਕਰ ਰਿਹਾ ਹੈ ਤੇ ਮਨੁਖ ਆਪਣੇ ਕੰਮਾਂ ਦੀ ਸਫ਼ਾਰਸ਼ ਪਵਾਣ ਲਈ ਉਸ ਨੂੰ ਜੰਗਲਾਂ, ਪਰਬਤਾਂ, ਗੁਫਾਵਾਂ, ਤੀਰਥਾਂ, ਮੰਦਰਾਂ, ਗਿਰਜਿਆਂ ਤੇ ਸਾਧਾਂ ਸੰਤਾਂ ਕੋਲ ਲਭਦਾ ਫਿਰਦਾ ਹੈ। ਨਾ ਅੰਦਰ ਝਾਤ ਮਾਰਦਾ ਹੈ। ਨਾ ਆਪਣੇ ਆਪ ਵਿਚ ਉਤਰਦਾ ਹੈ, ਨਾ ਉਸ ਦੀ ਪ੍ਰਾਪਤੀ ਹੁੰਦੀ ਹੈ। ਕੇਹਾ ਦੁਖਾਂਤ ਹੈ ਇਹ? ਅਜੀਬ ਕਰੁਣਾਮਈ ਅਵਸਥਾ ਹੈ ਮਨੁਖ ਦੀ। ਵਿਚਾਰਾ...

ਦੂਜੀ ਕਮੀ ਜੋ ਹੈ ਸਾਡੇ ਵਿਚ, ਉਹ ਹੈ ਸਾਧਨਾ ਦੀ। ਕਮਾਈ ਦੀ।

ਜੇ ਕੋਈ ਸੰਤ ਮਹਾਤਮਾ ਜਾਂ ਕੋਈ ਧਰਮ ਗਰੰਥ ਸਾਨੂੰ ਇਹ ਯਕੀਨ ਕਰਵਾ ਵੀ ਦੇਂਦਾ ਹੈ, ਕਿ ਰਬ ਸਾਡੇ ਹਿਰਦੇ ਵਿਚ ਹੈ, ਅਤੇ ਉਸ ਦਾ ਸਿਮਰਨ ਕਰਿਆਂ, ਧਿਆਨ ਲਾਇਆਂ ਉਹ ਮਿਲ ਸਕਦਾ ਹੈ, ਤਾਂ ਅਸੀਂ ਧਿਆਨ ਨਹੀਂ ਲਾ ਸਕਦੇ, ਸਿਮਰਨ ਬੜੀ ਔਖੀ ਤਪੱਸਿਆ ਹੈ ਸਾਡੇ ਲਈ।

ਕੁਝ ਦਿਨ ਹੋਏ ਮੇਰੇ ਬਚੇ ਦੇ ਇਮਤਿਹਾਨ ਸਿਰ ਤੇ ਸਨ। ਦਿਨ ਰਾਤ ਕਿਤਾਬ ਹਥ ਵਿਚ। ਇਕ ਦਿਨ ਬੜਾ ਝੁੰਝਲਾ ਕੇ ਬੋਲਿਆ:—ਦਾਰ ਜੀ, ਪੜ੍ਹੀ ਜਾਂਦਾ ਹਾਂ, ਪੜ੍ਹੀ ਜਾਂਦਾ ਹਾਂ ਪਰ ਪਲੇ ਕਖ ਨਹੀਂ ਪੈਂਦਾ, ਯਾਦ ਰਹਿੰਦਾ ਹੀ ਨਹੀਂ।

ਮੈਂ ਉਸਨੂੰ ਦਸਿਆ—ਤੂੰ ਇਕ ਮਨ ਇਕਚਿਤ ਹੋ ਕੇ ਨਹੀਂ ਪੜ੍ਹਦਾ ਏਸ ਲਈ ਤੇਰਾ ਮਨ ਖਿੰਡਿਆ ਖਿੰਡਿਆ ਰਹਿੰਦਾ ਹੈ ਤੇ ਪੜ੍ਹਾਈ ਤੇਰੇ ਜ਼ਿਹਨ ਵਿਚ ਨਹੀਂ ਬੈਠਦੀ। ਇਸ ਦਾ ਮਤਲਬ ਜਾਂ ਅਕਸ ਸਾਫ ਸਾਫ ਨਹੀਂ ਉਘੜਦਾ। ਮੈਂ ਤੇਨੂੰ ਇਕ ਤਰੀਕਾ ਦਸਦਾ ਹਾਂ। ਤੂੰ ਪਰੈਕਟਿਸ ਕਰ ਲੈ, ਫਿਰ ਤੂੰ ਜੋ ਕੁਝ ਵੀ ਪੜ੍ਹਿਆ ਕਰੇਂਗਾ ਤੈਨੂੰ ਯਾਦ ਰਿਹਾ ਕਰੇਗਾ।

ਖੁਸ਼ ਹੋ ਕੇ ਬੋਲਿਆ, ਦਸੋ।

ਤੂੰ ਬੇਟਾ ਸਵੇਰੇ ਉਠ ਕੇ, ਨਹਾਕੇ, ਸਿਰਫ ਦਸ ਮਿੰਟ ਕਿਸੇ ਏਕਾਂਤ ਵਿਚ ਚੁਪ ਚਾਪ ਬੈਠਾ ਰਿਹਾ ਕਰ। ਅਖਾਂ ਮੀਟ ਕੇ ਧਿਆਨ ਮਥੇ ਵਿਚ ਟਿਕਾ ਰਖਿਆ ਕਰ। ਮਨ ਵਿਚ ਤਰ੍ਹਾਂ ਤਰ੍ਹਾਂ ਦੇ ਖਿਆਲ ਆਉਣਗੇ, ਉਹਨਾਂ ਵਲ ਧਿਆਨ ਨਹੀਂ ਦੇਣਾ, ਇਸ ਤਰ੍ਹਾਂ ਤੇਰਾ ਮਨ ਇਕ ਥਾਂ ਤੇ ਕੇਂਦਰਿਤ ਹੋ ਜਾਣ ਦਾ ਆਦੀ ਹੋ ਜਾਵੇਗਾ। ਤੂੰ ਜੋ ਕੁਝ ਵੀ ਪੜ੍ਹੇਂਗਾ, ਤੈਨੂੰ ਯਾਦ ਰਹੇਗਾ।

ਬੋਲਿਆ, ਠੀਕ ਏ, ਇਹ ਤੇ ਮੈਂ ਸਵੇਰ ਤੋਂ ਹੀ ਸ਼ੁਰੂ ਕਰ ਦੇਂਦਾ ਹਾਂ।

ਦਸ ਕੁ ਦਿਨ ਲੰਘ ਗਏ। ਮੈਂ ਪੁਛਿਆ, ਸੁਣਾ ਹਰਦੀਪ, ਉਹ ਏਕਾਂਤ ਵਿਚ ਬੈਠਦਾ ਹੁੰਦਾ ਏਂ?

ਬੇਵਸਾ ਜਿਹਾ ਹੋ ਕੇ ਕਹਿਣ ਲਗਾ:—ਦਾਰ ਜੀ ਦੁਨੀਆਂ ਦਾ ਹੋਰ ਜੋ ਕੰਮ ਮਰਜ਼ੀ ਜੇ ਕਰਾ ਲੋ, ਪਰ ਇਹ ਮੈਥੋਂ ਚੁਪ ਚਾਪ ਨਹੀਂ ਜੇ ਬੈਠਾ ਜਾਂਦਾ।

ਓਏ ਦਸ ਮਿੰਟ ਵੀ ਨਹੀਂ।

ਬਸ ਬਿਲਕੁਲ ਨਹੀਂ। ਉਸ ਦੋ ਟੂਕ ਜੁਆਬ ਦੇ ਦਿਤਾ।

ਸੋ ਇਹ ਚੁਪ ਚਾਪ ਬਹਿਣਾ, ਆਪਣੇ ਮਨ ਦੀਆਂ ਪੌੜੀਆਂ ਉਤਰਕੇ ਹੇਠਾਂ ਅੰਤਰੀਵ ਹਿਰਦੇ ਵਿਚ ਝਾਤ ਮਾਰਨਾ ਇਹ ਬੜਾ ਮੁਸ਼ਕਲ ਕੰਮ ਹੈ ਸਾਡੇ ਲਈ। ਅਸੀਂ ਚਾਹੁੰਦੇ ਹਾਂ ਕਿ ਕੋਈ "ਸੰਤ ਪਿਆਰਾ ਹੀ ਹਰ ਸਿਉਂ ਦੇਵੇ ਜੋੜ।" ਕੋਈ ਪਹੁੰਚਿਆ ਹੋਇਆ ਸੰਤ ਕਿਸੇ ਦਿਨ ਸਾਡੀ ਬਾਂਹ ਫੜ ਕੇ ਸਾਨੂੰ ਰਬ ਦੇ ਰੂ ਬਰੂ ਜਾ ਖੜਾ ਕਰੇ ਤੇ ਆਖੇ, ਭਗਵਨ ਨੇਤਰ ਖੋਲ੍ਹੋ ਤੇ ਮੇਰੇ ਇਸ ਸੇਵਕ ਤੇ ਮਿਹਰਬਾਨ ਹੋਵੋ।

ਪਰ ਇਹ ਨਹੀਂ ਹੋ ਸਕਦਾ। ਭਗਵਨ ਕਿਸੇ ਉਚੇਚੇ ਤਖਤ ਉਤੇ ਬੈਠਾ ਹੋਇਆ ਕੋਈ ਮਨੁਖੀ ਅਕਾਰ ਨਹੀਂ ਜੋ ਉਠ ਕੇ ਸਾਡੀ ਬਾਂਹ ਫੜ ਲਵੇ। ਨਾਂ ਹੀ ਅਸੀਂ ਉਸ ਦੇ ਦਰਬਾਰ ਦਾ ਰਾਹ ਪੁਛਦੇ ਪੁਛਾਂਦੇ ਕਿਸੇ ਦਿਨ ਉਹਦੇ ਸਾਹਮਣੇ ਜਾ ਖੜੇ ਹੋਣ ਦੀ ਆਸ ਕਰ ਸਕਦੇ ਹਾਂ। ਰਬ ਤੇ ਸਰਬ ਵਿਆਪਕ ਸ਼ਕਤੀ ਹੈ ਤੇ ਅਸੀਂ ਉਸ ਪਰਮ ਸ਼ਕਤੀ ਦਾ ਇਕ ਕਿਣਕਾ।

"ਮਨ ਤੂੰ ਜੋਤ ਸਰੂਪ ਹੈਂ ਆਪਣਾ ਮੂਲ ਪਛਾਣ।"

ਏਦੂੰ ਵਡੀ ਹੋਰ ਕੋਈ ਵਿਆਖਿਆ ਰਬ ਤੇ ਸਾਡੇ ਸਬੰਧ ਬਾਰੇ ਨਹੀਂ ਹੋ ਸਕਦੀ।

ਇਕ ਸਦੀਵੀ ਜਲ ਰਹੀ ਪਰਮ ਜੋਤ, ਅਸੀਂ ਉਸ ਦਾ ਸਰੂਪ ਰਬ ਨੂੰ ਪਾਣ ਦਾ ਮਤਲਬ ਹੈ, ਏਸ ਜੋਤ ਨੂੰ ਉਸ ਪਰਮ ਜੋਤ ਵਿਚ ਸਮਾ ਦੇਣ।

ਕੀ ਇਹ ਸੰਭਵ ਹੈ ? ਇਹ ਕਿਵੇਂ ਹੋ ਸਕਦਾ ਹੈ ?

ਸਮੇਂ ਦਾ ਬੋਧ ਤੇ ਮਨੁਖੀ ਸਰੀਰ ਦੀ ਕੈਦ ਵਿਚ ਇਸ ਜੋਤ ਦਾ ਹੋਣਾ। ਇਹ ਦੋ ਹੀ ਬੰਧਨ ਹਨ ਜੋ ਸਾਨੂੰ ਪਰਮ ਜੋਤ ਤੋਂ ਦੂਰ ਦੂਰ ਰਖਦੇ ਹਨ। ਜੇ ਇਹਨਾਂ ਬੰਧਨਾਂ ਤੋਂ ਮੁਕਤ ਹੋ ਜਾਈਏ ਤਾਂ ਕੋਈ ਮੂਰਤੀ ਤੋਂ ਏਕ ਜੋਤ ਹੋਣਾ ਸੰਭਵ ਹੈ। ਇਕੋ ਇਕ ਤਰੀਕਾ ਹੈ ਬੰਧਨ ਮੁਕਤ ਹੋਣ ਦਾ —ਸਮਾਧੀ ਰਾਹੀਂ, ਧਿਆਨ ਰਾਹੀਂ ਆਪਣੇ ਹਿਰਦੇ ਵਿਚ ਉਤਰ ਜਾਵਾਂ।

ਆਉ ਇਹ ਤਜਰਬਾ ਕਰਕੇ ਵੇਖੀਏ। ਮੇਰੇ ਨਾਲ ਨਾਲ ਆਓ, ਇਹ ਅਮ੍ਰਿਤ ਪੀ ਕੇ ਵੇਖੀਏ। ਆਓ ਏਸ ਸੁਹਜ ਭਰੇ ਰੂਹਾਨੀ ਰਾਹ ਉਤੇ ਕਦਮ ਕਦਮ ਟੁਰੀਏ ਤੇ ਸਿਰਜਨਹਾਰ ਦੀ ਦਰਗਾਹ ਵਿਚ ਹਾਜ਼ਰ ਹੋਈਏ।

ਆਉ......ਚਲੇ ਆਉ......

ਅਮ੍ਰਿਤ ਵੇਲਾ ਹੈ। ਮੈਂ ਉਠ ਬੈਠਾ ਹਾਂ। ਘੜੀ ਨੇ ਤਿੰਨ ਵਜਾਏ ਹਨ। ਅਕਾਸ਼ ਉਤੇ ਤਾਰੇ ਡਲ੍ਹਕ ਰਹੇ ਹਨ। ਨਿਕੀ ਨਿਕੀ ਪੌਣ ਰੁਮਕ ਰਹੀ ਹੈ। ਨਿਤਾ ਪ੍ਰਤੀ ਕਰਮ ਤੋਂ ਵੇਹਲਿਆਂ ਹੋ ਕੇ ਮੈਂ ਇਸ਼ਨਾਨ ਕੀਤਾ ਹੈ। ਰਾਤ ਟਿਕੀ ਹੋਈ ਹੈ: ਵਾਤਾਵਰਣ ਸ਼ਾਂਤ ਤੇ ਰਹਸਮਈ ਹੈ। ਮੈਂ ਚੌਂਕੜੀ ਮਾਰ ਕੇ ਬੈਠ ਗਿਆ ਹਾਂ। ਅਖਾਂ ਮੀਟ ਲਈਆਂ ਹਨ। ਧਿਆਨ ਮਸਤਕ ਵਿਚ ਟਿਕਾ ਦਿਤਾ ਹੈ। ਸੁਆਸ ਆਪਣੀ ਰਫਤਾਰ ਨਾਲ ਆ ਜਾ ਰਿਹਾ ਹੈ। ਮੈਂ ਅਡੋਲ ਬੈਠਾ ਹੋਇਆ ਹਾਂ ਪਰ ਮਨ ਅਜੇ ਟਿਕਾਉ ਵਿਚ ਨਹੀਂ। ਜੁਗਨੂੰਆਂ ਵਾਂਗ ਖਿਆਲ ਜਗ ਬੁਝ ਰਹੇ ਹਨ: ਕੋਈ ਖਿਆਲ ਏਧਰੋਂ ਅਉਂਦਾ ਹੈ, ਮਨ ਦੀਆਂ ਅਖਾਂ ਅਗੋਂ ਹੋਂਦਾ ਹੋਇਆ ਓਧਰ ਨਿਕਲ ਜਾਂਦਾ ਹੈ। ਕੋਈ ਪਲ ਛਿਣ ਲਈ ਲਿਸ਼ਕ ਮਾਰਦੇ ਮਿਟ ਜਾਂਦਾ ਹੈ। ਮੈਂ ਧਿਆਨ ਨੂੰ ਮਸਤਕ ਵਿਚ ਟਿਕਾਇਆ ਹੋਇਆ ਹੈ। ਮਨ ਦੇ ਖਿੰਡਾਉ ਨੂੰ ਰੋਕਣ ਲਈ ਹਰ ਅਉਂਦੇ ਜਾਂਦੇ ਸਾਹ ਨਾਲ ਰਸਨਾ ਰਾਹੀਂ 'ਵਾਹਿਗੁਰੂ' 'ਵਾਹਿਗੁਰੂ' ਕਹੀ ਜਾ ਰਿਹਾ ਹਾਂ। ਮਨ ਰੱਸਕ ਹੁੰਦਾ ਜਾ ਰਿਹਾ ਹੈ। ਦੁਨਿਆਵੀ ਖਿਆਲ ਮੁਕ ਚਲੇ ਹਨ। ਮੇਰੇ ਮੋਹਨ ਲਾਲ ਪਿਆਰੇ ਜੀਉ, ਮੇਰੇ ਸਜਣਮੀਤ ਮੁਰਾਰੇ ਜੀਉ, ਪ੍ਰਿਅ ਭਗਵੰਤਾ, ਹਉਂ ਦਰਬਾਰਨ ਤੇਰੋ ਦਰਬਾਰਾਂ......ਮਨ ਟਿਕ ਗਿਆ ਹੈ। ਸੁੰਨ ਅਵਸਥਾ ਵਿਚ ਹਾਂ, ਵਿਚਾਰ ਰਹਿਤ ਪਰ ਫੇਰ ਵੀ ਸੁਚੇਤ ਹਾਂ ਇਕ ਚੇਤਨਾ ਕਾਇਮ ਹੈ ਬਾਕੀ ਸਭ ਕੁਝ ਮਿਟ ਗਿਆ ਹੈ।

ਕੁਝ ਚਿਰ ਮੈਂ ਏਸ ਅਵਸਥਾ ਵਿਚ ਰਹਿੰਦਾ ਹਾਂ। ਅਚਾਨਕ ਕੀ ਵੇਖਦਾ ਹਾਂ ? ਮੇਰੇ ਸਾਹਵੇਂ ਇਕ ਦਰਿਆ ਵਹਿ ਰਿਹਾ ਹੈ। ਨਿਰਮਲ ਸੁਛ ਜਲ ਲਹਿਰਾਂ ਮਾਰਦਾ ਚਲੀ ਜਾ ਰਿਹਾ ਹੈ। ਉਮੰਗ ਉਠਦੀ ਹੈ ਇਸ ਵਿਚ ਇਸ਼ਨਾਨ ਕਰਾਂ। ਮੈਂ ਕਪੜੇ ਲਾਹ ਦਿਤੇ ਹਨ। ਦੋ ਕਦਮ ਅਗੇ ਹੋਇਆ ਹਾਂ। ਏਥੇ ਦਰਿਆ ਦੇ ਕੰਢੇ ਉਤੇ ਮੈਂ ਆਪਣਾ ਸਰੀਰ ਲਾਹ ਦਿਤਾ ਹੈ। ਸਰੀਰ ਵਿਚੋਂ ਨਿਕਲਕੇ ਮੈਂ ਇਕ ਛਿਣ ਇਸ ਵਲ ਵੇਖਦਾ ਹਾਂ। ਦਰਿਆ ਦੇ ਕੰਢੇ ਪਈ ਲਕੜ ਦੀ ਗੇਲੀ ਵਾਂਗ ਇਹ ਪਿਆ ਹੈ, ਨਿਰਜਿੰਦ ਨਿਰਸੁਆਸ।

ਬੜਾ ਅਜੀਬ ਜਿਹ ਅਹਿਸਾਸ ਹੈ। ਮੈਂ ਅਗੇ ਹੋਇਆ ਹਾਂ। ਮੈਂ ਬਿਨ ਸਰੀਰ ਬਿਨ ਪ੍ਰਾਣ ਦੀ ਇਕ ਕਲਪਨਾ ਜਹੀ, ਇਕ ਜਜ਼ਬਾ ਜਿਹਾ, ਪੌਣ ਦਾ ਇਕ ਸੀਤਲ ਬੁਲ੍ਹਾ, ਇਕ ਖੁਸ਼-ਬੂ ਜਹੀ ਮੈਂ ਅਗੇ ਵਧਿਆ ਹਾਂ।

ਇਹ ਕੀ ? ਦਰਿਆ ਵਿਚ ਜੋ ਪਾਣੀ ਨਜ਼ਰ ਆਉਂਦਾ ਸੀ, ਉਹ ਦਰਅਸਲ ਪਾਣੀ ਨਹੀਂ, ਕਿਸੇ ਹੋਰ ਹੀ ਕਿਸਮ ਦੀਆਂ ਸੂਖਸ਼ਮ ਜਹੀਆਂ ਤਰੰਗਾਂ ਵਹਿ ਰਹੀਆਂ ਹਨ। ਕੀ ਨਾਂ ਦੇਵਾਂ ਇਹਨਾਂ ਤਰੰਗਾਂ ਨੂੰ। ਇਹ ਦਰਿਆ ਇਕ ਵਿਸ਼ਾਲ ਅਸੀਮ, ਅਥਾਹ ਸਾਗਰ ਵਿਚ ਵਟ ਗਿਆ ਹੈ। ਜਿਥੋਂ ਤਕ ਅਹਿਸਾਸ ਦੀ ਨਜ਼ਰ ਜਾਂਦੀ ਹੈ; ਏਹੀ ਸਾਗਰ, ਅਗੰਮੀ ਸ਼ਕਤੀ ਦਾ ਸਾਗਰ ਠਾਠਾਂ ਮਾਰ ਰਿਹਾ ਹੈ। ਇਹ ਕੀ ਹੈ ? ਸੁਹਜ ਸੁਹਜ, ਸੁਆਦ ਸੁਆਦ, ਥਰਥਰਾਹਟ, ਕੰਬਣੀਆਂ, ਝਰਨਾਹਟਾਂ, ਪਿਆਰ ਪਿਆਰ, ਇਹ ਕੀ ਹੈ ?

ਪਾਣੀ ਵਿਚ ਬਰਫ ਦੀ ਡਲੀ ਸੁਟਿਆਂ ਜਿਵੇਂ ਪਿਘਲਕੇ ਪਾਣੀ ਹੋ ਜਾਂਦੀ ਹੈ, ਤਿਵੇਂ ਮੈਂ, ਏਸ ਅਪਾਰ ਸ਼ਕਤੀ ਸਾਗਰ ਵਿਚ ਘੁਲ ਗਿਆ ਹਾਂ। ਮੈਂ ਜੋ ਹੁਣ ਤਕ ਇਕ ਜਜ਼ਬਾ ਜਿਹਾ, ਇਕ ਖੁਸ਼ਬੂ ਜਹੀ ਸਾਂ, ਮੁਕ ਗਿਆ ਹਾਂ। ਮੇਰੀ ਵਖਰੀ ਕੋਈ ਹੋਂਦ, ਮੇਰਾ ਕੋਈ ਨਿਜਤਵ ਨਹੀਂ ਰਹਿ ਗਿਆ—"ਸੂਰਜ ਕਿਰਣ ਮਿਲੇ ਜਲ ਕਾ ਜਲ ਹੂਆ ਰਾਮ।" ਮੇਰਾ ਵਖਰਾ ਕੋਈ ਅਹਿਸਾਸ ਨਹੀਂ। ਅਨੁਭਵ ਕਰ ਰਿਹਾ ਹਾਂ ਕਿ ਹਰ ਥਾਂ ਮੈਂ ਹਾਂ। ਏਸ ਅਵਸਥਾ ਨੂੰ ਮੈਂ ਹੀ ਮੈਂ ਕਹਾਂ, ਭਾਵੇਂ ਤੂੰ ਹੀ ਤੂੰ ਕਹਾਂ ਕੋਈ ਫਰਕ ਨਹੀਂ ਪੈਂਦਾ। ਮੈਂ ਤੂੰ ਹੋ ਗਿਆ ਹਾਂ। ਤੂੰ ਹੋ ਕੇ ਸਾਰੀ ਸਰਿਸ਼ਟੀ ਵਿਚ ਰਚ ਗਿਆ ਹਾਂ। ਮੈਂ ਸੰਗੀਤ ਬਣਕੇ ਕਣ ਕਣ ਵਿਚ ਸ਼ਹਿਦ ਘੋਲ ਰਿਹਾ ਹਾਂ। ਮੈਂ ਪ੍ਰਕਾਸ਼ ਬਣ ਕੇ ਖੰਡਾਂ ਬ੍ਰਹਿ-ਮੰਡਾਂ ਨੂੰ ਰੁਸ਼ਨਾ ਰਿਹਾ ਹਾਂ। ਮੈਂ ਰੰਗਾਂ ਵਿਚ ਧੁੜਿਆ ਜਾ ਰਿਹਾ ਹਾਂ। ਸੂਰਜ, ਚੰਨ ਤਾਰੇ, ਪਸ਼ੂ, ਪੰਛੀ, ਰੁਖ, ਜਨੌਰ, ਕਿਸੇ ਦਾ ਵਖਰਾ ਕੋਈ ਵਜੂਦ ਨਹੀਂ ਦਿਸਦਾ ਸਭ ਪਿਘਲਕੇ ਮੇਰੇ ਵਿਚ ਆਣ ਮਿਲੇ ਹਨ। ਸਰਬ ਵਿਆਪਕ ਸ਼ਕਤੀ ਦਾ ਠਾਠਾਂ ਮਾਰਦਾ ਅਸੀਮ ਅਥਾਹ ਸਾਗਰ।

ਇਹ ਕੇਹੀ ਅਵਸਥਾ ਹੈ ? ਮੇਰੀ ਦੇਹ ਤੇ ਮੇਰੇ ਭੂਤ ਭਵਿਸ਼ (ਸਮਾਂ) ਦਾ ਏਥੇ ਗੁਜ਼ਰ ਨਹੀਂ। ਉਸ ਦਾ ਅਹਿਸਾਸ ਵੀ ਨਹੀਂ ਰਿਹਾ। ਲਗਦਾ ਹੈ—ਸਦਾ ਤੋਂ ਸਾਂ, ਸਦਾ ਰਹਾਂਗਾ ਆਦਿ ਸਚੁ ਜੁਗਾਦਿ ਸਚੁ। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ। ਏਹ ਅਵਸਥਾ ਹੀ ਸਚ ਹੈ। ਹੋਰ ਸਭ ਕੁਝ ਪ੍ਰਛਾਵਿਆਂ ਵਾਂਗ ਹੈ। ਮੈਨੂੰ ਨਿਰਾਕਾਰ ਨੂੰ ਸਰਗੁਣ ਹੋਣ ਦਾ ਫੁਰਨਾ ਫੁਰੇਗਾ, ਮੈਂ ਅਨੇਕ ਰੂਪਾਂ ਵਿਚ ਪ੍ਰਗਟ ਹੋ ਜਾਵਾਂਗਾ। ਮੈਂ ਫੇਰ ਜਦ ਚਾਹਾਂਗਾ ਏਸ ਅਵਸਥਾ ਵਿਚ ਮੁੜ ਆਵਾਂਗਾ।

ਮੈਂ ਕਿੰਜ ਦਾ ਹਾਂ ? ਕੁਝ ਕਹਿ ਨਹੀਂ ਸਕਦਾ। ਬਸ ਸੁਆਦ ਸੁਆਦ ਹਾਂ, ਪਰਮ ਅਨੰਦ ਹਾਂ, ਵਿਸਮਾਦ ਹਾਂ, ਰਾਗ ਹਾਂ, ਰੰਗ ਹਾਂ, ਆਨੰਦ ਹਾਂ ਆਨੰਦ ਹਾਂ, ਨੂਰ ਹਾਂ, ਸਰੂਰ ਹਾਂ, ਅਕਹਿ ਹਾਂ, ਅਕਥ ਹਾਂ।

ਏਸ ਅਵਸਥਾ ਨੂੰ ਮਨੁਖ ਦੀ ਸਿਰਜੀ ਸ਼ਬਦਾਵਲੀ ਬਿਆਨ ਕਰਨ ਤੋਂ ਅਸਮਰਥ ਹੈ।

ਜੇ ਕੋ ਕਥੈ ਤਾਂ ਅੰਤ ਨਾ ਅੰਤ, ਤੇ ਤਾਕੀਆ ਗਲਾਂ ਕਥੀਆਂ ਨਾ ਜਾਹਿ ਜੇ ਕੋ ਕਹੈ ਪਿਛੋ ਪਛੁਤਾਇ।

# "ਲੇਖਕ ਦੀ ਮੱਤ ਨਿਆਰੀ"

ਕੇ. ਐਲ. 'ਗਰਗ'
9, ਕਿਸ਼ਨਪੁਰਾ, ਮੋਗਾ ।

ਆਮ ਕਹਾਵਤ ਹੈ ਕਿ ਜਦ ਗਿੱਦੜ ਦੀ ਮੌਤ ਆਉਂਦੀ ਹੈ ਤਾਂ ਉਹ ਅੱਡੀਆਂ ਨੂੰ ਥੁੱਕ ਲਾ, ਹਾਰਨ ਬਜਾ, ਸ਼ਹਿਰ ਵੱਲ ਨੂੰ ਭਜ ਤੁਰਦਾ ਹੈਂ ਤੇ ਜਦ ਚੰਗੇ ਭਲੇ ਆਦਮੀ ਦਾ ਆਪਣੇ ਹਸੂੰ ਹਸੂੰ ਕਰਦੇ ਨਿਆਣਿਆਂ ਦਾ, ਸੁੱਖ ਦੀ ਨੀਂਦ ਸੌਂਦੀ ਘਰ ਵਾਲੀ ਦਾ ਝੁੱਗਾ ਚੋਤ ਕਰਨ ਦਾ ਖਿਆਲ ਹੋਵੇ ਤਾਂ ਉਹ ਸ਼ਰੀਫ ਨੁਮਾ ਬੰਦਾ ਲੇਖਕ ਬਣ ਜਾਂਦਾ ਹੈ । ਲਿਖਣ ਨੂੰ ਕੋਈ ਵੀ ਭਲੇ ਘਰ ਦਾ ਧੀ ਪੁੱਤ ਕੰਮਾਂ 'ਚੋਂ ਕੰਮ ਨਹੀਂ ਗਿਣਦਾ ਬਲਕਿ ਇਸ ਨੂੰ ਇਕ ਅਨ-ਆਈ ਮੌਤ ਜਾਂ ਬਦਨਸੀਬੀ ਮੰਨਿਆ ਜਾਂਦਾ ਹੈ, ਜੋ ਲੇਖਕ ਨੇ ਮਲੋਮੱਲੀ ਆਪਣੇ ਤੇ ਆਪਣੇ ਪਰਿਵਾਰ ਲਈ ਸਹੇੜੀ ਹੋਵੇ ਅਖੇ : "ਰਾਹ ਜਾਂਦੀਏ ਮੁਸੀਬਤੇ ਦਪੈਰਾ ਕੱਟ ਜਾ" । ਜੇ ਕੋਈ ਆਮ ਜਿਹਾ ਬੰਦਾ ਕਿਸੇ ਲੇਖਕ ਨੂੰ ਪੁੱਛ ਲਏ, ਜਨਾਬ ਕੀ ਕੰਮ ਕਰਦੇ ਐ ?" ਤੇ ਲੇਖਕ ਕਹਿ ਦੇਵੇ ਮੈਂ ਲੇਖਕ ਹਾਂ, ਨਾਵਲ ਜਾਂ ਕਵਿਤਾ ਬਗੈਰਾ ਲਿਖਦਾ ਹੁੰਨਾਂ ।" ਤਾਂ ਉਹੀ ਬੰਦਾ ਸੰਸਕ੍ਰਿਤ ਨਾਟਕ ਦੇ ਸੂਤਰਧਾਰ ਅਰਗੀ ਬਜ਼ਾ ਬਣਾਕੇ ਕਹੇਗਾ," ਲਿਖਣਾ ਤਾਂ ਹੋਇਆ ਫਿਰ ਵੀ ਕੰਮ ਕੀ ਕਰਦੇ ਓਂ —ਐਮੇਂ ਮਖੌਲਾਂ ਨਾ ਕਰੋ ਜੀ —ਕੁਸ ਕੰਮ ਤਾਂ ਕਰਦੇ ਈ ਹੋਮੋਂਗੇ ।" ਤਾਂ ਲੇਖਕ ਦਾ ਜੀ ਕਰੇਗਾ ਕਿ ਉਹ ਤਿਊੜੀਆਂ ਵੱਟ, ਅੱਖਾਂ ਟਿੱਕਾ ਲਾਉਣ ਅਰਗੇ ਸੰਧੂਰ ਅਰਗੀਆਂ ਲਾਲ ਕਰਕੇ ਕਹੇ "ਕੰਜਰ ਦਿਆ, ਕਹਿ ਜੂ ਦਿੱਤਾ ਲਿਖਦਾ ਹੁੰਨਾਂ......ਹੋਰ ਕੰਮ ਕੀ ਹੁੰਦੈ ?"

ਇਕ ਵਾਰੀ ਅੰਗਰੇਜ਼ੀ ਦਾ ਪ੍ਰਸਿੱਧ ਨਾਵਲਕਾਰ ਥੈਕਰੇ ਰੇਲ ਗੱਡੀ 'ਚ ਸਫ਼ਰ ਕਰ ਰਿਹਾ ਸੀ । ਕੋਲ ਬੈਠੇ ਇਕ ਯਾਤਰੀ ਨੇ ਪੁੱਛ ਲਿਆ, "ਹਜ਼ੂਰ, ਕੀ ਕੰਮ ਧੰਦਾ ਕਰਦੇ ਹੁੰਦੇ ਓ ?" ਥੈਕਰੇ ਨੇ ਹੌਲੀ ਜਿਹੀ ਆਖਿਆ, "ਮੈਂ ਲੇਖਕ ਹਾਂ । ਨਾਵਲ ਲਿਖਦਾਂ !" "ਨਾ, ਕੋਈ ਕੰਮ ਧੰਦਾ ਤਾਂ ਕਰਦੇ ਈ ਹੋਵੋਂਗੇ ?" ਯਾਤਰੀ ਨੇ ਹੈਰਾਨ ਹੁੰਦੇ ਪੁਛਿਆ "ਕਹਿ ਜੁ ਦਿੱਤਾ ਲੇਖਕ ਹਾਂ," ਥੈਕਰੇ ਨੇ ਚਿੜ੍ਹਕੇ ਕਿਹਾ । "ਲਿਖਣਾ ਵੀ ਕੋਈ ਕੰਮ-ਧੰਦਾ ਹੁੰਦੈ ?" ਉਸ ਯਾਤਰੀ ਨੇ ਫੇਰ ਢੀਠਾਂ ਆਂਗੂ ਕਹਿ ਦਿਤਾ । "ਨਾ ਇਹ ਕੋਈ ਕੰਮ ਹੈ ਤੇ ਨਾ ਹੀ ਕੋਈ ਧੰਦਾ ਸਗੋਂ ਬਦਕਿਸਮਤੀ ਹੈ, ਬਦਕਿਸ-ਮਤੀ !" ਥੈਕਰੇ ਨੇ ਬਹਿ ਕੇ ਗੱਡੀ ਦੀ ਖੁਲ੍ਹੀ ਬਾਰੀ ਵਿਚੋਂ ਬਾਹਰ ਘੁੰਮਦੇ ਦਰਖਤਾਂ ਵੱਲ ਵੇਖਣਾ ਸ਼ੁਰੂ ਕਰ ਦਿਤਾ ।

ਲੇਖਕ ਦੀ ਸਮਾਜ ਵਿਚ ਇੰਨੀ ਇੱਜ਼ਤ ਵੀ ਨਹੀਂ ਹੁੰਦੀ ਜਿੰਨੀ ਭੱਲੇ ਪਕੌੜੀਆਂ ਜਾਂ ਕੁਲਫੀਆਂ ਵੇਚਣ ਵਾਲੇ ਬੰਦੇ ਦੀ ਹੁੰਦੀ ਐ । ਕੋਈ ਕੋਈ ਤਾਂ ਇਹਨਾਂ ਵਿਚਾਰਿਆਂ ਦੀ ਗਿਣਤੀ ਬੰਦਿਆਂ ਵਿਚ ਵੀ ਕਰਨ ਨੂੰ ਤਿਆਰ ਨਹੀਂ ਹੁੰਦੇ । ਇਕ ਵਾਰੀ ਦੋ ਬੁੜ੍ਹੀਆਂ ਜੰਗਲ ਪਾਣੀ ਕਰ ਰਹੀਆਂ ਸਨ । ਉਹਨਾਂ ਨੂੰ ਦੂਰੋਂ ਕੋਈ ਬੰਦਾ ਆਉਂਦਾ ਦਿਸਿਆ । ਇਕ ਨੇ ਦੂਜੀ ਨੂੰ ਕਿਹਾ, "ਰਤਨ ਕੌਰੇ, ਚੱਲ ਉਠ ਖੜੀਏ, ਆਹ ਬੰਦਾ ਜਿਹਾ ਆਉਂਦਾ ਦੀਦੇ ਬੰਦ ਕਰੀ ਇਧਰ ਨੂੰ ।" ਇੰਨੇ ਨੂੰ ਬੰਦਾ ਹੋਰ ਨੇੜੇ ਆ ਗਿਆ । ਦੂਜੀ ਨੇ ਉਹਨੂੰ ਪਛਾਣ ਕੇ ਹੱਸਦਿਆਂ ਕਿਹਾ," ਨੀ ਬੰਦਾ ਨੀ ਇਹ ਤਾਂ ਕਵਿੱਤ ਜੇ ਜੋੜਣ ਆਲਾ ਭਾਈ ਐ ਇਹਦਾ ਕੋਈ ਡਰ ਨੀ ਆਪੇ ਲੰਘ ਜੂ" ਤੇ ਉਹ ਦੋਵੇਂ ਢੀਠਾਂ ਆਂਗੂ ਥਾਏਂ ਬੈਠੀਆਂ ਰਹੀਆਂ ।

ਇਉਂ ਲੱਗਦਾ ਹੈ ਕਿ ਔਤ ਜਾਣੇ ਰੱਬ ਨੇ ਵੀ ਰੁਮਕਦੀਆਂ ਪੌਣਾਂ, ਬਸੰਤੀ ਬੁਲ੍ਹੇ, ਆਪਣੇ ਚਮਚਿਆਂ ਨੂੰ ਅਤੇ ਦੀਦੇ ਭੰਨ ਹਨੇਰੀਆਂ ਅਤੇ ਠੱਕੇ ਅਰਗੀਆਂ ਰਾਤਾਂ ਵਿਚਾਰੇ ਲੇਖਕਾਂ ਮੱਥੇ ਮੜ੍ਹ ਦਿੱਤੀਆਂ । ਤਰਦੀਆਂ ਤਰਦੀਆਂ ਤੇ ਚੋਂਦੀਆਂ ਚੋਂਦੀਆਂ ਆਪਣੇ ਤਿਲਕਧਾਰੀ ਭਗਤਾਂ ਨੂੰ ਤੇ ਫਾਕਾ ਮਸਤੀਆਂ ਅਤੇ ਫੱਕਟ ਮਾਲ ਜ਼ਿੰਦਗੀ ਲਿਖਾਰੀਆਂ ਦੇ ਬੋਝੇ ਪਾ ਦਿੱਤੀ ।

ਉਹਨਾਂ ਪੱਲੇ ਦੁੱਧ ਮਲਾਈਆਂ,
ਸਾਨੂੰ ਦਿੱਤਾ ਫੱਕ ਜੀ
ਅਸੀਂ ਹਾਂ ਤੇਰੇ ਲੇਖਕ ਬੱਚੇ,
ਨਾ ਅੱਗ 'ਚ ਸਾਨੂੰ ਝੋਕ ਜੀ ।

ਰਸਾਲੇ, ਅਖਬਾਰਾਂ 'ਚ ਛਪਦੀਆਂ ਵੰਨ ਸੁਵੰਨੀਆਂ ਮੂਰਤਾ ਤੇ ਨਾਂ ਦੇਖ ਕੇ ਤਾਂ ਹਰ ਇਕ ਇਹ ਸੋਚਦਾ ਹੋਣੈਂ ਕਿ ਲੇਖਕ ਪਤਾ ਨੀ ਕੀ ਖ਼ਜ਼ਾਨੇ ਲੁੱਟੀ ਜਾਂਦੇ ਐ, ਪਤਾ ਨਹੀਂ

ਕੀ ਮਾਰ ਮਾਰੀ ਜਾਂਦੇ ਐ। ਪਰ ਇਹਨਾਂ ਵਿਚਾਰਿਆਂ ਨੂੰ ਕੀ ਪਤਾ ਕਿ ਲੱਛਮੀ ਅਤੇ ਸਰਸਵਤੀ ਭਾਂਵੇ ਦੋ ਜੁੜਵੀਆਂ ਭੈਣਾਂ ਨੇ ਪਰ ਫਿਰ ਵੀ ਇਕ ਦੂਜੀ ਨੂੰ ਇਕ ਅੱਖ ਨੀ ਭਾਉਂਦੀ। ਮੋਟੇ ਮੋਟੇ, ਗੋਗੜ ਧਾਰੀ ਲੱਛਮੀ ਪਤੀਆਂ ਕੋਲ ਅਕਲ ਦਾ ਕੀ ਕੰਮ ? ਸੋਕੇ ਦੇ ਮਾਰੇ......ਮੂੰਹ ਦੇ ਖਾਰੇ ਲੇਖਕਾਂ ਕੋਲ ਲੱਛਮੀ ਸੌ ਮੀਲ ਦੇ ਘੇਰੇ 'ਚ ਨੀ ਫੜਕਦੀ। ਮੁਨਸ਼ੀ ਪ੍ਰੇਮ ਚੰਦ ਦੀ 'ਪ੍ਰੇਮ-ਪਚੀਸੀ' ਜਿਸਦੇ ਹਜ਼ਾਰਾਂ ਐਡੀਸ਼ਨ ਛਪ ਚੁਕੇ ਹਨ, ਪੰਜੀ ਰੁਪੈ 'ਚ ਵਿਕੀ ਸੀ। ਮਿਲਟਨ ਦੇ "ਪੈਰਾਡਾਈਸ ਲਾਸਟ' ਦੇ ਪੰਜ ਪੌਂਡ ਮਿਲੇ ਸਨ ਤੇ ਸੰਸਾਰ ਪ੍ਰਸਿੱਧ ਨੋਬਲ ਇਨਾਮ ਜੇਤੂ ਬਰਨਾਰਡ ਸ਼ਾਅ ਨੇ ਆਪਣੇ ਮੁੱਢਲੇ ਤੇਰ੍ਹਾਂ ਵਰ੍ਹਿਆਂ 'ਚ ਕੇਵਲ ਨੌਂ ਪੌਂਡ ਲਿਖਣ 'ਚੋਂ ਕਮਾਏ ਸਨ। ਲੇਖਕਾਂ ਨੂੰ ਸਰਾਪ ਹੈ ਕਿ ਉਹ ਨਾ ਜੀਅ ਸਕਣਗੇ ਤੇ ਨਾ ਹੀ ਮਰ ਸਕਣਗੇ—ਚਮਗਿਦੜਾਂ ਵਾਂਗੂ ਧਰਤੀ ਤੇ ਅਕਾਸ਼ ਦੇ ਅੱਧ ਵਿਚਾਲੇ ਲਟਕਣਗੇ।

ਲੇਖਕ ਭੁੱਖ ਸਹਿ ਲੈਂਦਾ ਹੈ, ਤ੍ਰੇਹ ਕੱਟ ਲੈਂਦਾ ਹੈ, ਨੰਗਾ ਰਹਿ ਲੈਂਦਾ ਹੈ ਪਰ ਜੇ ਉਸਦੀ ਰਚਨਾ ਕਿਸੇ ਲਾਲ ਬੁਝਕੱੜ ਦੇ ਹੱਥੇ ਚੜ੍ਹ ਜਾਏ ਤਾਂ ਉਹਨੂੰ ਇਉਂ ਲੱਗਦਾ ਹੈ ਜਿਵੇਂ ਉਹਦਾ ਗਿਆਰਾਂ ਹਜ਼ਾਰ ਵਾਟ ਬਿਜਲੀ ਦੀ ਨੰਗੀ ਤਾਰ ਨੂੰ ਹੱਥ ਲੱਗ ਗਿਆ ਹੋਵੇ। ਕਿਸੇ ਸੰਸਕ੍ਰਿਤ ਦੇ ਕਵੀ ਨੇ ਕਿਸੇ ਥਾਂ ਲਿਖਿਆ ਹੈ, "ਹੇ ਰੱਬ ਜੀ, ਮੇਰੀ ਰਚਨਾ ਕਿਸੇ ਮੂਰਖ ਬੰਦੇ ਦੇ ਹੱਥ ਨਾ ਲੱਗੇ। ਚਲੋ ਜੇ ਹੱਥ ਲੱਗ ਵੀ ਗਈ ਤਾਂ ਇਸ ਗੱਲ ਦਾ ਜ਼ਰੂਰ ਧਿਆਨ ਰੱਖੀ ਕਿ ਉਹ ਕਿਤੇ ਇਹਦੀ ਪ੍ਰਸੰਸਾ ਨਾ ਕਰ ਬੈਠੇ—ਨਹੀਂ ਤਾਂ ਥਾਂਏ ਈ ਮਰ ਜਾਵਾਂਗੇ।"

ਇਕ ਵਾਰੀ ਸਾਡੀ ਇਕ ਕਹਾਣੀ ਕਿਸੇ ਪੰਜਾਬੀ ਅਖਬਾਰ ਵਿਚ ਛਪੀ। ਸ਼ਾਮ ਨੂੰ ਸਾਡਾ ਗੁਆਂਢੀ ਦਸੌਂਧੀ ਰਾਮ ਆਖਣ ਲੱਗਾ, "ਜਨਾਬ, ਤੁਹਾਡਾ ਅੱਜ ਲੇਖ ਪੜ੍ਹਿਆ ਸੀ" ਖਬਰ 'ਚ। ਹੈਂ...ਹੈਂ...ਹੈਂ ਤੁਸੀਂ ਕਦੋਂ ਤੋਂ ਇਹ ਕ੍ਸ਼ੁੱਤਾ ਕੰਮ ਸ਼ੁਰੂ ਕਰ ਦਿਤਾ।" ਉਸ ਦੇ ਕਹਿਣ ਦਾ ਲਹਿਜ਼ਾ ਕੁਝ ਇਸ ਤਰ੍ਹਾਂ ਦਾ ਅਜੀਬ ਸੀ ਜਿਵੇਂ ਅਸੀਂ ਲੇਖਕ ਨਾ ਬਣਕੇ ਜੇਬ ਕੁਤਰੇ ਬਣ ਗਏ ਹੋਈਏ। ਮੈਂ ਕਿਹਾ, "ਲਾਲਾ ਜੀ, ਇਹ ਲੇਖ ਨੀ ਕਹਾਣੀ ਐ।" ਤਾਂ ਦਸੌਂਧੀ ਰਾਮ ਹਿੜ-ਹਿੜ ਕਰਕੇ ਆਖਣ ਲੱਗਾ, 'ਇਕੋ ਗੱਲ ਐ ਬਰਖੁਰਦਾਰ, ਕਹਾਣੀ ਹੋਈ ਕਿ ਲੇਖ ਹੋਇਆ......ਨਾਲੇ ਸਾਨੂੰ ਬੁਝੜਾਂ ਨੂੰ ਕੀ ਪਤਾ ਮੱਝ ਤੇ ਕੱਟੇ ਦਾ ਕੀ ਫ਼ਰਕ ਐ!' ਕੋਈ ਨਾਵਲ ਨੂੰ ਡਰਾਮਾ, ਕਹਾਣੀ ਨੂੰ ਲੇਖ ਅਤੇ ਮਾਡਰਨ ਕਵਿਤਾ ਨੂੰ ਭਜਨ ਕਹੀ ਜਾਂਦੇ...ਇਹ ਤਾਂ ਇੰਜ ਹੀ ਹੈ ਜਿਵੇਂ ਕੋਈ ਬੁੱਢੀ ਨੂੰ ਬੰਦਾ ਅਤੇ ਬੰਦੇ ਨੂੰ ਗੋਂਗਲੂ ਆਖੀ ਜਾਵੇ। ਇਹੋ ਜਿਹੇ ਭੁਡ੍ਹਆਂ 'ਚ ਲੇਖਕ ਕੀ ਲਿਖੇ ਤੇ ਕੀ ਨਾ ਲਿਖੇ ?

ਜਦ ਕੋਈ ਕਵਿਤਾ, ਕਹਾਣੀ ਜਾਂ ਲੇਖ ਰਸਾਲੇ 'ਚ ਛਪਦਾ ਹੈ ਤੇ ਐਵੇਂ ਟੌਰ 'ਚ ਆ ਕੇ ਆਪਣੇ ਯਾਰਾਂ ਦੋਸਤਾਂ ਜਾਂ ਰਿਸ਼ਤੇਦਾਰਾਂ ਨੂੰ ਵਿਖਾ ਦੇਈਦਾ ਹੈ ਤਾਂ ਉਹ ਇਕ ਦਮ ਪੁੱਛਣਗੇ, "ਕਿਉਂ ਜੀ, ਇਹਦਾ ਕੀ ਮਿਲਦੈ ?" 'ਮਿਲਣਾ ਕੀ ਐ......ਐਵੇਂ ਲਿਖ ਦੇਈਦਾ ਐ!' ਤੁਸੀਂ ਆਖੋਗੇ। 'ਫਿਰ ਕੀ ਐ ਜੀ, ਐਮੇਂ ਵਾਧੂ ਦੀ ਮਗਜ਼ਪੱਚੀ.. ਮੈਂ ਤਾਂ ਸੰਮਝਿਆ ਸੀ ਕਿਤੇ ਕੁਸ ਮਿਲਦਾ ਹੋਊ ਜਿਹੜਾ ਸਾਰੇ ਕੰਮ ਛੱਡਕੇ ਲਗੇ ਰਹਿੰਨੇ ਓਂ।' ਉਹ ਮਖੌਲ ਜਿਹਾ ਉੱਡਾ ਕੇ ਕਹਿ ਦਿੰਦੇ ਹਨ।

ਲੇਖਕ ਬਣਨਾ ਬਿਜਲੀ ਦੀ ਨੰਗੀ ਤਾਰ ਨੂੰ ਹੱਥ ਪਾਉਣ ਦੇ ਬਰਾਬਰ ਹੈ...ਸਿਰ ਤੇ ਖ਼ੱਫਨ ਬੰਨ ਕੇ ਤੁਰਨਾ ਹੈ। ਜ਼ਨਾਨੀ ਝੁਰ ਝੁਰ ਜਵਾਨੀ 'ਚ ਹੀ ਬੁਢੀ ਹੋ ਜਾਂਦੀ ਐ...ਨਿਆਣੇ ਭੁੱਖ ਨੰਗ ਨਾਲ ਲੜਦੇ, ਵੀਹੀਆਂ ਸੜਕਾਂ ਤੇ ਆਵਾਰਾਗਰਦੀ ਕਰਦੇ ਲੰਡਰ ਹੋ ਜਾਂਦੇ ਐ। ਰਿਸ਼ਤੇਦਾਰ ਆਪਣੇ ਰਿਸ਼ਤਿਆਂ ਦੀਆਂ ਪੀਡੀਆਂ ਗੰਢਾਂ ਖੋਲ੍ਹ ਵਗਾਹ ਮਾਰਦੇ ਐ, ਯਾਰ ਦੋਸਤ ਕੰਨੀਂ ਬਚਾ ਕੇ ਲੰਘ ਜਾਂਦੇ ਐ... ਕੋਈ ਨਵੇਂ ਪੈਸੇ ਵੱਟੇ ਨਹੀਂ ਪੁਛਦਾ ਪਰ ਫਿਰ ਵੀ ਹਿਮਾਲਾ ਦੀ ਚੋਟੀ ਫਤਹਿ ਕਰਨ ਵਾਲਾ ਤੇਨ ਸਿੰਘ, ਚੰਨ ਤੇ ਉਤਰਨ ਵਾਲਾ ਆਰਮਸਟਰੌਂਗ ਇੰਨੇ ਬਹਾਦਰ ਨਹੀਂ ਜਿੰਨਾ ਲੇਖਕ, ਜੋ ਸਦੀਆਂ ਦੀਆਂ ਭੁੱਖਾਂ ਤ੍ਰੇਹਾਂ, ਫ਼ਾਕਾ ਮਸਤੀਆਂ...ਤੰਗ ਦਸਤੀਆਂ ਝੱਲਦਾ ਹੋਇਆ ਵੀ ਬੇਸ਼ਰਮਾਂ ਅਤੇ ਢੀਠਾਂ ਆਂਗੂ ਆਪਣੀ ਧੁੰਨ 'ਚ ਜੁਟਿਆ ਹੋਇਆ ਹੈ ਤੇ ਹਰ ਆਪਣੀ ਨਵੀਂ ਰਚਨਾ ਨੂੰ ਕੱਛ 'ਚ ਦੇ ਕੇ ਪਾਠਕਾਂ ਦੀ ਭਾਲ ਕਰਦਾ ਹੋਇਆਂ ਗੁਣਗੁਣਾਉਂਦਾ ਹੈ।

ਹਰ ਰਚਨਾ 'ਚ ਜਾਨ ਭਰੰਦੇ ਹਾਂ,  
ਇਹੀ ਕੰਮ ਸੁਬਾਹ ਸ਼ਾਮ ਕਰਦੇ ਹਾਂ।  
ਚਾਹੇ ਕੋਈ ਸੁਨੇ ਚਾਹੇ ਨਾ  
ਅਸੀਂ-ਤਾਂ ਬਸ ਇਹੋ ਕਾਮ ਕਰਦੇ ਹਾਂ।

●

ਭਾਰਤੀ ਸੰਗੀਤ ਦੇ ਮਹਾਰਥੀ 'ਚਤੁਰ ਪੰਡਿਤ'

# ਸ੍ਰੀ ਵਿਸ਼ਨੂ ਨਾਰਾਇਣ ਭਾਤਖੰਡੇ

ਪ੍ਰੋ: ਜੋਗਿੰਦਰ 'ਬਾਵਰਾ'

ਉਤਰੀ ਭਾਰਤੀ ਸੰਗੀਤ ਦੀ ਉ ਨਤੀ ਤੇ ਸਤਿਕਾਰ ਲਈ ਵਿਸ਼ਨੂੰ ਨਾਰਾਇਣ ਭਾਤਖੰਡੇ ਨੇ ਜੋ ਸੰਘਰਸ਼ ਕੀਤੇ ਉਸ ਨੂੰ ਕਦੀ ਵੀ ਭੁਲਾਇਆ ਨਹੀਂ ਜਾ ਸਕਦਾ। ਇਸ ਵੱਲੇ ਨਾ ਸੰਗੀਤ ਦੀ ਤੇ ਨਾ ਸੰਗੀਤਕਾਰ ਦੀ ਹਾਲਤ ਚੰਗੀ ਸੀ। ਇਸ ਦੀ ਹਾਲਤ ਸੁਧਾਰਨ ਲਈ 10 ਅਗਸਤ 1860 ਨੂੰ ਬੰਬਈ ਦੇ ਬਾਲਾਕੇਸ਼ਵਰ ਸਥਾਨ ਤੇ ਬ੍ਰਾਹਮਣ ਘਰਾਣੇ ਵਿਚ ਭਾਤਖੰਡੇ ਜੀ ਦਾ ਜਨਮ ਹੋਇਆ। ਆਪ ਜੀ ਦੇ ਮਾਤਾ—ਪਿਤਾ ਦੋਨੋਂ ਸੰਗੀਤ ਪ੍ਰੇਮੀ ਸਨ। ਇਹਨਾਂ ਨੂੰ ਬਚਪਨ ਤੋਂ ਹੀ ਸੰਗੀਤ ਦੀ ਲਗਨ ਲਗ ਗਈ। ਪੜ੍ਹਾਈ ਦੇ ਨਾਲ ਨਾਲ ਸਿਤਾਰ ਅਤੇ ਗਾਣਾ ਸਿਖਦੇ ਰਹੇ। ਬੀ. ਏ. ਐਲ. ਐਲ. ਬੀ. ਕਰਨ ਤੋਂ ਬਾਅਦ ਵਕਾਲਤ ਸ਼ੁਰੂ ਤਾਂ ਕੀਤੀ ਪਰ ਮਨ ਨਾ ਲਗਿਆ।

ਬੰਬਈ ਸ਼ੁਰੂ ਤੋਂ ਹੀ ਕਲਾ ਦਾ ਘਰ ਰਿਹਾ ਹੈ। ਚੰਗੇ ਚੰਗੇ ਉੱਚ ਕੋਟਿ ਦੇ ਸੰਗੀਤਕਾਰ ਸੁਣਨ ਨੂੰ ਮਿਲਦੇ। ਸ਼ੌਕ ਵਧਦਾ ਗਿਆ। ਪੜ੍ਹੇ ਲਿਖੇ, ਫਿਰ ਵਕੀਲ ਹੋਣ ਕਾਰਨ ਜਦੋਂ ਆਪ ਕਲਾਕਾਰਾਂ ਨਾਲ਼ ਅਪਣਾ ਗਿਆਨ ਵਧਾਉਣ ਲਈ ਗਲਬਾਤ ਕਰਦੇ ਤਾਂ ਆਪ ਨੂੰ ਕੋਈ ਸੰਤੁਸ਼ਟੀ ਨਾ ਹੁੰਦੀ। ਸੰਗੀਤ ਸ਼ਾਸਤਰਾਂ ਦਾ ਅਧਿਐਨ ਸ਼ੁਰੂ ਕੀਤਾ। ਇਹ ਗ੍ਰੰਥ ਸੰਸਕ੍ਰਿਤ ਭਾਸ਼ਾ ਵਿਚ ਸਨ ਕੁਝ ਫਾਰਸੀ ਉਰਦੂ ਆਦਿ ਭਾਸ਼ਾਵਾਂ ਦਾ ਚੰਗਾ ਉਚੇ ਪਧਰ ਦਾ ਗਿਆਨ ਪ੍ਰਾਪਤ ਕੀਤਾ। ਜਿਥੇ ਜਿਥੇ ਪੁਰਾਣੇ ਗ੍ਰੰਥ ਸਨ ਜਾਂ ਵਿਦਵਾਨ ਸਨ ਉਹ ਉਸ ਜਗਹਾ ਦਾ ਭ੍ਰਮਨ ਕਰਨ ਲਈ 1904 ਵਿਚ ਪਹਿਲੇ ਦਖਣ,ਵਲ ਕਦਮ ਚੁਕਿਆ। ਇਸ ਵਕਤ ਦਖਣ ਵਿਚ ਵਿਯੰਕਟਮਾਖੀ ਦੇ ਬਣਾਏ 72 ਥਾਟਾਂ ਬਾਰੇ ਆਪ ਨੂੰ ਪਹਿਲੀ ਵਾਰੀ ਪਤਾ ਲਗਾ ਕਿਉਂਕਿ ਉੱਤਰ ਵਿਚ ਰਾਗ-ਰਾਗਨੀ ਸਿਸਟਮ ਚਲ ਰਿਹਾ ਸੀ। ਪੰਡਿਤ ਜੀ ਨੇ ਦਖਣੀ ਤਰੀਕੇ ਨਾਲ ਹੀ ਉੱਤਰੀ ਸੰਗੀਤ ਦੇ ਸੁਰਾਂ ਨਾਲ 32 ਥਾਟ ਬਣਾਏ ਤੇ ਉਹਨਾਂ ਵਿਚ 10 ਥ ਟ ਉਹ ਚੁਣੇ ਜਿਨ੍ਹਾਂ ਨਾਲ ਕੰਮ ਚਲਾਇਆ ਜਾ ਸਕਦਾ ਸੀ। ਦੱਖਣ ਤੋਂ ਬਾਅਦ ਉਹਨਾਂ ਉੱਤਰੀ ਭਾਰਤੀ ਸ਼ਹਿਰਾਂ ਦਾ ਦੌਰਾ ਕੀਤਾ ਤੇ ਥਾਟ ਪਧਤੀ ਬਾਰੇ ਆਪਣੇ ਵਿਚਾਰ ਸਮਝਾਏ। ਹੌਲੀ ਹੌਲੀ ਥਾਟ ਪਧਤੀ ਹੋਂਦ ਵਿਚ ਆ ਗਈ ਤੇ ਰਾਗ—ਰਾਗਨੀ ਅਲੋਪ ਹੁੰਦੀ ਚਲੀ ਗਈ ਇਥੋਂ ਤਕ ਕਿ ਰਾਗ-ਰਾਗਨੀ ਤਰੀਕਾ ਕੇਵਲ ਇਤਿਹਾਸ ਬਣ ਕੇ ਰਹਿ ਗਈ।

ਸਾਡੇ ਪੁਰਾਣੇ ਗ੍ਰੰਥਾਂ ਵਿਚ ਥਾਟ ਦਾ ਜ਼ਿਕਰ ਆਉਂਦਾ ਹੈ। ਸੰਗੀਤ ਵਿਚ ਕਈ ਤਬਦੀਲੀਆਂ ਆਈਆਂ ਤੇ ਆਉਣੀਆਂ ਹਨ। ਇਸ ਵਾਸਤੇ ਇਸ ਨੂੰ ਮੈਂ ਨਵਾਂ ਢੰਗ ਨਹੀਂ ਕਹਿ ਸਕਦਾ। ਪਰ ਹਰ ਤਰੀਕੇ ਵਿਚ ਕੁਝ ਨਾਂ ਕੁਝ ਅੰਤਰ ਜ਼ਰੂਰ ਹੁੰਦਾ ਹੀ ਹੈ। ਰਾਗਾਂ ਦੀ ਵੰਡ ਕਈ ਢੰਗਾਂ

ਨਾਲਹੁੰਦੀ ਰਹੀ ਹੈ। ਖੈਰ, ਰਾਗ—ਰਾਗਨੀ ਵੀ ਇਕ ਢੰਗ ਸੀ ਜਿਹੜਾ ਪੰਡਿਤ ਜੀ ਨੂੰ ਦੋਹਰੀ ਕਲਪਨਾ ਜਾਪਿਆ ਤੇ ਉਹਨਾਂ ਨੇ ਗਣਿਤ ਅਨੁਸਾਰ ਰਾਗ ਵੰਡ ਪਸੰਦ ਕੀਤੀ। ਕਈ ਰਾਗ ਇਹਨਾਂ 10 ਥਾਟਾਂ ਵਿਚ ਨਹੀਂ ਸਮਾਉਂਦੇ :- ਛਰਗਨਾ ਅਹੀਰ ਭੈਰਵ, ਜੈ ਜੈਵੰਤੀ,ਤੋੜੀ, ਆਨੰਦ ਭੈਰਵ, ਕਿਰਵਾਨੀ, ਮਧੁਵੰਤੀ, ਚੰਦਰ ਕੋਸ, ਨਟ ਭੈਰਵ, ਬਸੰਤ ਬਹਾਰ ਤੇ ਕਈ ਹੋਰ ਫ਼ਿਰ ਵੀ ਸਾਰੇ ਭਾਰਤ ਵਿਚ ਥਾਟ ਗਰਾਂ ਪਧਤੀ ਪ੍ਰਚਲਿਤ ਹੈ। ਕਈ ਲੋਕ ਬੇਕਾਰ ਵਿਚ ਪੰਡਿਤ ਜੀ ਨੂੰ ਕੋਸਦੇ ਹਨ ਜਦੋਂ ਕੋਈ ਰਾਗ ਕਿਸੇ ਥਾਟ ਵਿਚ ਫ਼ਿੱਟ ਨਹੀਂ ਹੁੰਦਾ। ਅਸਲ ਵਿਚ ਉਚੇਰੀ ਪਧਰ ਤੇ ਤਾਂ ਥਾਟ ਦੀ ਲੋੜ ਮਹਿਸੂਸ ਹੀ ਨਹੀਂ ਹੁੰਦੀ ਜਦੋਂ ਮਨੁਖ ਕਲਾ ਦੀਆਂ ਸਿਖਰਾਂ ਨੂੰ ਛੂਹੰਦਾ ਹੈ। ਪਰ ਕੋਸਣ ਵਾਲਿਆਂ ਦੀ ਇਹ ਵੀ ਹਿੰਮਤ ਨਹੀਂ ਪੈਂਦੀ ਕਿ ਉਹ ਗਿਆਰਵਾਂ, ਬਾਹਰਵਾਂ ਜਾਂ ਤੇਰਵਾਂ ਥਾਟ ਮੁਕਰਰ ਕਰ ਲੈਣ। 32 ਵਿਚੋਂ ਜਿਸ ਦੀ ਲੋੜ ਹੈ ਚੁਣਿਆ ਜਾ ਸਕਦਾ ਹੈ।

## ਰਚਨਾਵਾਂ ਦਾ ਸੰਗ੍ਰਿਹ

ਪੰਡਿਤ ਜੀ ਨੇ ਸੰਗੀਤ ਦੇ ਖੇਤਰ ਵਿਚ ਨਿਰਾਲਾ ਹੀ ਕੰਮ ਕੀਤਾ। ਉਚ ਕੋਟਿ ਦੇ ਘਰਾਣੇਦਾਰ ਉਸਤਾਦਾਂ ਦੇ ਚਰਨਾਂ ਵਿਚ ਹਾਜ਼ਰ ਹੋ ਕੇ ਮਿੰਨਤ ਤਰਲਾ ਕਰਕੇ ਰਾਗਾਂ ਦੀਆਂ ਰਚਨਾਵਾਂ ਪ੍ਰਾਪਤ ਕੀਤੀਆਂ। ਕਿਸੇ ਪਾਸੋਂ ਪੈਸੇ ਦੇ ਕੇ ਵੀ ਚੀਜ਼ ਪ੍ਰਾਪਤ ਕੀਤੀ। ਹੋਰ ਤੇ ਹੋਰ ਕਈ ਕਈ ਨਾਲ ਲੈ ਕੇ ਦਫ਼ਨ ਹੋਣ ਵਾਲਿਆਂ ਨੂੰ ਛੁਪ ਛੁਪ ਕੇ, ਰਿਆਜ਼ ਕਰਦੇ ਸੁਣਿਆ ਤੇ ਚੋਰਾਂ ਨੂੰ ਪੈ ਗਏ ਮੋਰ ਵਾਲੀ ਗਲ ਕੀਤੀ ਤੇ ਰਾਗ ਸੁਣ ਕੇ ਕਲਮ ਬੰਦ ਕੀਤੇ। ਦਿਲੀ ਲਗਨ ਸੀ। 181 ਪ੍ਰਚਲਿਤ, ਅਪ੍ਰਚਲਿਤ ਰਾਗਾਂ ਦੀਆਂ 1875 ਬੰਦਸ਼ਾਂ 6 ਕਿਤਾਬਾਂ ਵਿਚ ਲਿਪਿਬੱਧ ਕਰ ਦਿਤੀਆਂ। ਬਹੁਤੇ ਰਾਗ ਆਪ ਨੂੰ ਆਗਰਾ ਤੇ ਰਾਮਪੁਰ ਘਰਾਣੇ ਦੇ ਗੁਣੀ ਜਨਾਂ ਤੋਂ ਪ੍ਰਾਪਤ ਹੋਏ। ਪੰਡਿਤ ਜੀ ਨੇ ਕਿਸੇ ਵੀ ਬੰਦਿਸ਼ ਜਾਂ ਸਰਗਮ ਜਾਂ ਕੋਈ ਵੀ ਰਚਨਾ ਉਤੇ ਕਿਸੇ ਵਿਦਵਾਨ ਦਾ ਨਾਂ ਨਹੀਂ ਲਿਖਿਆ। ਇਹਨਾਂ ਪੁਸਤਕਾਂ ਵਿਚ ਹਰੇਕ ਰਾਗ ਦੀਆਂ ਕਈ ਰਚਨਾਵਾਂ ਹਨ। ਰਾਗ ਦਾ ਸਰਗਮ, ਲਕਸ਼ਨ ਗੀਤ, ਬੜੇ ਖਿਆਲ, ਧਰੁਪਦ, ਧਮਾਰ ਅਤੇ ਤਰਾਨੇ ਦਰਜ ਹਨ। ਇਹ ਕ੍ਰਿਆਤਮਕ ਪਖ ਵਿਚ ਉਹਨਾਂ ਦੀ ਅਦੁੱਤੀ ਦੇਣ ਹੈ।

ਸ਼ਾਸਤਰ ਪੱਖ ਵਿਚ ਵੀ ਸੰਸਕ੍ਰਿਤ, ਮਰਾਠੀ ਤੇ ਅੰਗ੍ਰੇ ਭਾਸ਼ਾ ਵਿਚ ਕਿਤਾਬਾਂ ਲਿਖੀਆਂ।

## ਸੰਗੀਤ ਕਾਨਫਰੇਸਾਂ

ਸੰਗੀਤ ਦੇ ਕਈ ਘਰਾਣੇ ਹੋਂਦ ਵਿਚ ਆ ਗਏ ਸਾਰੇ ਉਸਤਾਦ ਆਪਣੇ ਘਰਾਣੇ ਦਾ ਰਾਗ ਸਹੀ ਮੰਨਦੇ ਭਾਤਖੰਡੇ ਜੀ ਨੇ ਇਹਨਾਂ ਮਤਭੇਦਾਂ ਨੂੰ ਦੂਰ ਕਰਨ ਲ ਸਭ ਤੋਂ ਪਹਿਲੀ ਸੰਗੀਤ ਕਾਨਫਰੰਸ ਬੜੋਦਾ ਵਿਖੇ 191 ਵਿਚ ਬੁਲਾਈ। ਇਸ ਦਾ ਉਦਘਾਟਨ ਬੜੋਦਾ ਨਰੇਸ਼ ਕੀਤਾ ਅਤੇ ਉਚ ਕੋਟੀ ਦੇ ਸੰਗੀਤਕਾਰਾਂ ਨੇ ਭਾਗ ਲਿਆ ਦੂਜੀ ਦਿੱਲੀ ਵਿਚ, ਤੀਜੀ ਬਨਾਰਸ ਤੇ ਚੌਥੀ ਵਾਰੀ ਲਖਨ ਵਿਚ। ਲਖਨਊ ਕਾਨਫਰੰਸ ਦੇ ਸਿਟੇ ਵਜੋਂ ਇਕ ਸੰਗੀ ਕਾਲਜ ਦੀ ਸਥਾਪਨਾ ਹੋਈ। ਕਾਲਜ ਦਾ ਨਾਂ ਉਸ ਸਮ ਦੇ ਗਵਰਨਰ ਦੇ ਨਾਂ ਤੇ ਰਖਿਆ ਗਿਆ ਮੈਰਿਸ ਮਿਊਜ਼ਿ ਕਾਲਜ। ਹੁਣ ਉਸ ਦਾ ਨਾਂ ਬਦਲ ਕੇ ਭਾਤਖੰਡੇ ਯੂਨੀਵਰ ਸਿਟੀ ਆਫ਼ ਮਿਊਜ਼ਿਕ ਰਖ ਦਿਤਾ ਹੈ। ਹਰ ਵਿਸ਼ੇ ਦ ਉਸਤਾਦ ਨਿਯੁਕਤ ਕੀਤਾ ਗਿਆ। ਧਰੁਪਦ-ਧਮਾਰ ਖਿਆਲ ਗਾਇਨ ਦੇ ਵਖ ਵਖ ਅਧਿਆਪਕ, ਸਿਤਾਰ ਤਬਲਾ, ਤੇ ਹੋਰ ਸਾਜ਼ਾਂ ਦੇ ਉਸਤਾਦਾਂ ਦੀ ਸੇਵਾ ਲਈ ਜਾਣ ਲਗੀ। ਪੰਜ ਸਾਲ ਦਾ ਕੋਰਸ ਕਰ ਤੇ (**B. Mus.**) ਸੰਗੀਤ ਵਿਸ਼ਾਰਦ ਅਤੇ ਸਤ ਸਾਲ ਬਾਅਦ ਸੰਗੀਤ ਨਿਪੁ (**M. Mus.**) ਇਸ ਤੋਂ ਬਾਅਦ (**D.Mus.**) ਯਾਨ ਪੀ. ਐਚ. ਡੀ. ਦੀ ਉਪਾਧੀ ਪ੍ਰਦਾਨ ਕੀਤੀ ਜਾਂਦੀ ਹੈ ਕਈ ਵਰ੍ਹਿਆਂ ਤਕ ਸ੍ਰੀ ਐਸ. ਐਨ. ਰਤਨਜਾਨਕਰ ਨੇ ਬਤੌ ਪ੍ਰਿੰਸੀਪਲ ਰਹਿ ਕੇ ਇਸ ਦਾ ਨਾਂ ਉਚਾ ਕੀਤਾ। ਰਤ ਜਾਨਕਰ ਜੀ ਇਕ ਵਿਦਵਾਨ ਹੋਣ ਦੇ ਨਾਲ ਨਾਲ ਚੰ ਗਾਇਕ ਵੀ ਸਨ। ਅਜ ਕਲ ਰਿਟਾਇਰਡ ਜੀਵਨ ਬਿ ਰਹੇ ਹਨ। ਇਸੇ ਤਰ੍ਹਾਂ ਬੜੋਦਾ ਤੇ ਗਵਾਲੀਅਰ ਵਿਚ ਸੰਗੀਤ ਕਾਲਜ ਕਾਇਮ ਕੀਤੇ।

## ਸੁਰਲਿਪੀ

ਭਾਰਤ ਵਿਚ ਸੰਗੀਤ ਦੀ ਤਾਲੀਮ ਸੀਨਾ-ਬਾ-ਸੀਨਾ ਦਿਤੀ ਜਾਂਦੀ ਸੀ। ਵੈਸੇ ਤਾਂ ਹੁਣ ਵੀ ਉਹੀ ਢੰਗ ਹੈ ਪਰ ਨੋਟੇਸ਼ਨ ਨਾਲ ਕਾਫੀ ਅੰਤਰ ਆ ਚੁਕਾ ਹੈ। ਜੇ ਸ਼ਾਗਿਰਦ ਨੂੰ ਕੋਈ ਲਫਜ਼ ਜਾਂ ਉਸ ਦਾ ਸੁਰ ਭੁੱਲ ਗਿਆ ਤਾਂ ਬਸ ਗਿਆ। ਉਸ ਪਾਸ ਕੋਈ ਰਿਕਾਰਡ ਨਹੀਂ ਸੀ ਕਿ ਇਹ ਲਫਜ਼ ਉਸੇ ਹੀ ਸੁਰ ਤੇ ਬੋਲਨਾ। ਕਈ ਵਾਰੀ ਸ਼ਬਦ ਸਮਝ ਨਹੀਂ ਸਨ ਆਉਂਦੇ ਜਾਂ ਹੋਰ ਤਰ੍ਹਾਂ ਸਮਝ ਆਏ। ਉਸਤਾਦ ਕੋਲੋਂ ਡਰਦੇ ਮਾਰੇ ਨਾ ਪੁਛਿਆ, ਸਿੱਟਾ ਇਹ ਨਿਕਲਦਾ ਬੰਦਿਸ਼ ਵਿਚ ਫ਼ਰਕ। ਜਿਵੇਂ ਪਲਕ ਨਾ ਲਾਗੀ ਮੋਰੀ ਅਖੀਆਂ ਇਸ ਦਾ ਬਿਗੜਿਆ ਰੂਪ ਪਲਕਨ ਲਾਗੀ ਮੋਰੀ ਅਖੀਆਂ। ਭਾਤਖੰਡੇ ਰਾਗ ਹਮੀਰ ਦੇ ਖਿਆਲ ਦੇ ਬੋਲ ਲਿਖਦੇ ਹਨ— 'ਚਮੇਲੀ ਫੂਲੀ ਚੋਂਪਾ' ਜਾਂ "ਅਪਨੇ ਲਾਲਨ ਕੇ ਆਗੇ ਗੂੰਦੇ ਲਾਈ"। ਇਹਨਾਂ ਵਿਚ ਚੋਂਪਾ = ਚੰਪਾ ਤੇ ਗੂੰਦੇ ਲਾਈ = ਗੂੰਦ ਲਾਈ ਇਕ ਹੋਰ ਦੀ ਕਿਤਾਬ ਵਿਚ 'ਬਦਰਵਾ ਗਹਰ ਆਏ' ਚਾਹੀਦਾ ਸੀ 'ਬਾਦਰਵਾ ਘਿਰ ਆਏ'। ਭਾਵ ਇਹ ਹੈ ਕਿ ਜਿਸ ਤਰ੍ਹਾਂ ਸਮਝ ਆਇਆ ਯਾਦ ਕਰ ਲਿਆ ਜਾਂਦਾ ਅਗੇ ਤੋਂ ਅਗੇ ਉਵੇਂ ਤੁਰਿਆ ਜਾਂਦਾ। ਇਸੇ ਤਰ੍ਹਾਂ ਕੋਈ ਕਿਸੇ ਰਾਗ ਵਿਚ ਕਿਸੇ ਸੁਰ ਨੂੰ ਲਗਾਨਾ ਉਚਿਤ ਤੇ ਕੋਈ ਗਲਤ ਸਮਝਦਾ। ਰਾਗੇਸ਼ਵਰੀ ਵਿਚ ਸ਼ੁਧ ਨਿਸ਼ਾਦ, ਭੈਰਵ ਵਿਚ ਕੋਮਲ ਨਿਸ਼ਾਦ, ਬਸੰਤ ਦੋ ਪ੍ਰਕਾਰ ਦਾ ਹੋ ਗਿਆ, ਦੀਪਕ ਦੋ ਪ੍ਰਕਾਰ, ਲਲਿਤ ਵਿਚ ਕੋਈ ਕੋਮਲ ਤੇ ਕੋਈ ਸ਼ੁਧ ਧੈਵਤ ਲਗਾ ਕੇ ਗਾਉਂਦਾ। ਖਿਹਾਗ ਵਿਚ ਤੀਵਰ ਮਧਮ ਜੁੜ ਗਿਆ ਆਦਿ। ਸਾਰਾ ਜ਼ਬਾਨੀ ਜਮਾਂ ਖਰਚ ਦਾ ਸਿੱਟਾ ਹੈ। ਅਵੱਲ ਤਾਂ ਕੋਈ ਰੋਕ ਟੋਕ ਨਹੀਂ ਸੀ ਜੇ ਗੱਲ ਹੋ ਵੀ ਜਾਂਦੀ ਤਾਂ ਘੜਿਆ ਘੜਾਇਆ ਉਤਰ ਇਹ ਸੀ ਕਿ ਸਾਡੇ ਘਰਾਨੇ ਵਿਚ ਇਸ ਰਾਗ ਨੂੰ ਇਸ ਤਰ੍ਹਾਂ ਹੀ ਗਾਉਂਦੇ ਹਨ। ਪੰਡਿਤ ਜੀ ਨੇ ਰਚਨਾਵਾਂ ਨੂੰ ਅਮਰ ਕਰਨ ਲਈ ਸਿਧੀ ਤੇ ਸਰਲ ਸੁਰਲਿਪਿ ਬਣਾਈ ਜਿਸ ਵਿਚ ਸਾਰੇ ਰਾਗਾਂ ਦੀਆਂ ਪ੍ਰਾਪਤ ਰਚਨਾਵਾਂ ਨੂੰ ਲਿਖ ਕੇ ਹਮੇਸ਼ਾ ਲਈ ਜੀਵਨ ਦੇ ਦਿਤਾ। ਇਸ ਸੁਰਲਿਪਿ ਨੂੰ ਭਾਤਖੰਡੇ ਨੋਟੇਸ਼ਨ ਕਿਹਾ ਜਾਂਦਾ ਹੈ। ਆਮ ਸਕੂਲਾਂ ਕਾਲਜਾਂ ਵਿਚ ਇਸੇ ਦਾ ਪ੍ਰਯੋਗ ਕੀਤਾ ਜਾ ਰਿਹਾ ਹੈ।

## ਲਕਸ਼ਨ ਗੀਤ

ਜਿਸ ਗੀਤ ਵਿਚ ਰਾਗ ਬਾਰੇ ਜਾਣਕਾਰੀ ਦਿਤੀ ਜਾਵੇ ਉਸ ਨੂੰ ਲਕਸ਼ਨ ਗੀਤ ਕਿਹਾ ਜਾਂਦਾ ਹੈ। ਮਿਸਾਲ ਦੇ ਤੌਰ ਤੇ :—

ਸਤਾਈ = ਮਾਲਕੋਂਸ ਗੁਨੀ ਚਤੁਰ ਗਾਏ ਜਬ। ਗ ਮ ਧ ਨੀ ਵਿਕਰਤ ਬਨਾਏ ਤਬ। ਅੰਤਰਾ = ਮੇਲ ਕਰਤ ਭੈਰਵੀ ਮਧਮ ਸੁਰ। ਅੰਸ਼, ਸਮੇਂ ਨਿਸ ਤਰਿਤਯ ਕਹੋ ਪਹਿਰ ਰਿਪ ਵਰਜਤ ਔਢਵ ਬਨਾਏ ਤਬ।

ਇਸ ਵਿਚ ਰਾਗ ਵਿਚ ਲਗਨ ਵਾਲੇ ਤੇ ਵਰਜਿਤ ਸੁਰ ਰਾਗ ਦਾ ਵਾਦੀ ਸੁਰ ਤੇ ਸਮਾਂ ਤੇ ਭੈਰਵੀ ਮੇਲ (ਥਾਟ) ਦਾ ਰਾਗ ਆਦਿ ਸਾਰੀ ਜਾਨਕਾਰੀ ਪ੍ਰਾਪਤ ਰਾਗ ਲਿਖਦੇ ਲਿਖਦੇ ਹੀ ਹੋ ਗਈ ਤੇ ਹਮੇਸ਼ਾ ਯਾਦ ਵੀ ਰਹਿ ਸਕਦੀ ਹੈ। ਇਸੇ ਤਰ੍ਹਾਂ ਚਤੁਰ ਪੰਡਿਤ ਜੀ ਨੇ ਹਰੇਕ ਰਾਗ ਵਿਚ ਲਕਸ਼ਨ ਗੀਤਾਂ ਦੀ ਰਚਨਾ ਕੀਤੀ। ਕੁਝ ਰਚਨਾਵਾਂ 'ਹਰ ਰੰਗ' ਨਾਮ ਨਾਲ ਕਰਕੇ ਅਪਣੇ ਗੁਰੂ ਮੁਹੰਮਦ ਅਲੀ ਸਾਹਿਬ ਨੂੰ ਭੇਂਟ ਕੀਤੀਆਂ। ਮਾਰਫਤ ਨਗ਼ਮਾਤ ਦੇ ਲੇਖਕ ਰਾਜਾ ਨਵਾਬ ਅਲੀ ਨੇ ਵਜ਼ੀਰ ਖਾਂ ਜਿਹੇ ਖਾਨਦਾਨੀ ਗਵਈਏ ਨੂੰ ਪੰਡਿਤ ਜੀ ਪਾਸੋਂ ਲਕਸ਼ਨ ਗੀਤ ਅਤੇ ਸ਼ਾਸਤਰ ਗਿਆਨ ਪ੍ਰਾਪਤ ਕਰਨ ਲਈ ਭੇਜਿਆ ਸੀ। ਪੰਡਿਤ ਜੀ ਦੇ ਲਕਸ਼ਨ ਗੀਤ ਨਵਾਬ ਅਲੀ ਨੇ ਅਪਣੀ ਕਿਤਾਬ ਵਿਚ ਦਰਜ ਕੀਤੇ ਹਨ। ਪੰਡਿਤ ਜੀ ਨੇ ਕ੍ਰਿਆਤਮਕ ਦੇ ਨਾਲ ਨਾਲ ਸ਼ਾਸਤਰ ਗਿਆਨ ਨੂੰ ਉਨਾ ਹੀ ਅਵਸ਼ਕ ਮੰਨਿਆ ਹੈ।

ਪੰਡਿਤ ਜੀ ਨੂੰ 1931 ਵਿਚ ਰੋਗਾਂ ਨੇ ਘੇਰ ਲਿਆ ਤੇ ਸੰਗੀਤ ਦਾ ਸੱਚਾ ਪ੍ਰਚਾਰਕ, ਪੁਜਾਰੀ ਤੇ ਸੁਧਾਰਕ 19 ਦਸੰਬਰ 1936 ਨੂੰ ਇਹ ਜਹਾਂ ਫਾਨੀ ਤੋਂ ਕੂਚ ਕਰ ਗਿਆ ਤੇ ਪਿਛੇ ਯਾਦਾਂ ਛਡ ਗਿਆ।

ਗੋ: ਕਾਲਜ ਆਫ਼ ਐਜੂਕੇਸ਼ਨ
ਜਲੰਧਰ।

## ਸਰਗਰਮੀਆਂ

ਰਾਧਾ ਸੁਆਮੀ

# ਸਦਾਚਾਰ ਸਮਾਗਮ

ਮਹਾ ਨਗਰ ਦਿਲੀ ਵਿਚ ਰੋਜ਼ ਹੀ ਸਰਕਾਰੀ, ਨੀਮ ਸਰਕਾਰੀ ਜਾਂ ਗ਼ੈਰ ਸਰਕਾਰੀ ਫੰਕਸ਼ਨ ਚਲਦੇ ਰਹਿੰਦੇ ਹਨ ਪਰ ਕਦੇ ਕਦੇ ਕੋਈ ਐਸਾ ਸਮਾਗਮ ਹੋ ਜਾਂਦਾ ਹੈ ਜੋ ਰੁਟੀਨ ਦੇ ਚੱਕਰੋਂ ਕੱਢਕੇ ਸਾਨੂੰ ਕੁਝ ਕੁ ਕੁਝ ਸੋਚਣ ਸਮਝਣ ਲਈ ਝੰਜੋੜ ਜਾਂਦਾ ਹੈ।

ਮਹਾਪੁਰਸ਼ ਸੰਤ ਕਿਰਪਾਲ ਸਿੰਘ ਜੀ ਮਹਾਰਾਜ ਦੀ ਯਾਦ ਵਿਚ ਤੀਜੇ ਭੰਡਾਰੇ ਤੇ ਜੁੜਿਆ ਸਦਾਚਾਰ ਦੇ ਰਾਖਿਆਂ ਦਾ ਇਹ ਇਕੱਠ ਹਾਜ਼ਰੀ, ਪ੍ਰਬੰਧ ਅਤੇ ਜਗਿਆਸਾ ਵਲੋਂ ਟੁੰਬਵਾਂ ਸੀ। ਸੰਤ ਕਿਰਪਾਲ ਸਿੰਘ ਜੀ ਨੇ ਅਧਿਆਤਮਕ ਕਦਰਾਂ ਨੂੰ ਉਚਿਆ ਰਖਣ ਅਤੇ ਵਿਸ਼ਾਲਣ ਲਈ ਅੰਤਰ-ਰਾਸ਼ਟਰੀ ਮੰਚ ਸਥਾਪਤ ਕੀਤੇ। ਬਿਨਾ ਸਮਾਜਕ ਜਾਂ ਧਾਰ-ਮਿਕ ਵਿਤਕਰੇ ਦੇ, ਮਨੁੱਖਾਂ ਜੀਵਨ ਦੀ ਬਿਹਤਰੀ ਚਾਹੁਣ ਵਾਲਿਆਂ ਨੂੰ ਸਿਰ ਜੋੜ ਕੇ ਬੈਠਣ ਅਤੇ ਨਵੇਂ ਜੁਗ ਦੀਆਂ ਪਦਾਰਥਕ ਕਦਰਾਂ ਦੇ ਟਾਕਰੇ ਅਧਿਆਤਮਕ ਕਦਰਾਂ ਨੂੰ ਸਫਲਤਾ ਨਾਲ ਅਗੇ ਲਿਆਂਦਾ।

ਹੁਣ ਸੰਤ ਕਿਰਪਾਲ ਸਿੰਘ ਜੀ ਮਹਾਰਾਜ ਦੇ ਏਸੇ ਵਿਰਸੇ ਨੂੰ ਉਹਨਾਂ ਦੇ ਸਯੋਗ ਸਪੁੱਤਰ ਤੇ ਅਜ਼ਮਾਏ ਹੋਏ ਸ਼ਿੱਸ਼ ਸੰਤ ਦਰਸ਼ਨ ਸਿੰਘ ਜੀ ਮਹਾਰਾਜ ਅੱਗੇ ਲੈ ਜਾਣ ਦਾ ਝੰਡਾ ਹੱਥ ਵਿਚ ਲੈ ਸਨਿਮਰ ਭਾਵਨਾ ਨਾਲ ਸਾਹਮਣੇ ਆਏ ਹਨ।

20, 21, 22 ਅਗਸਤ 1977 ਨੂੰ ਦਿੱਲੀ ਲਾਲ ਕਿਲੇ ਮੂਹਰੇ ਪੈਰੇਡ ਗਰਾਊਂਡ ਵਿਚ ਸਦਾਚਾਰ ਸਮਾਗਮ ਦਾ ਉਦਘਾਟਨ ਸ੍ਰੀ ਮੁਰਾਰਜੀ ਭਾਈ ਨੇ ਕਰਨਾ ਸੀ ਪਰ ਆਪ ਕਿਸੇ ਮਜਬੂਰੀ ਕਾਰਨ ਨਾ ਆ ਸਕੇ। ਹਜ਼ਾਰਾਂ ਦੀ ਤਾਦਾਦ ਵਿਚ ਜੁੜੇ ਸੰਤ ਕਿਰਪਾਲ ਸਿੰਘ ਜੀ ਦੇ ਸ਼ਰਧਾਲੂ ਅਤੇ ਉਨ੍ਹਾਂ ਵਿਚ ਵਿਦੇਸ਼ਾਂ ਵਿਚੋਂ ਪਹੁੰਚੇ ਡੈਲੀਗੇਟ ਸਟੇਜ ਤੇ ਪਧਾਰਨ ਵਾਲੀਆਂ ਸਤਿਕਾਰ ਯੋਗ ਵਿਅਕਤੀਆਂ ਵਲ ਤੀਬਰਤਾ ਨਾਲ ਵੇਖ ਰਹੇ ਸਨ।

ਸਟੇਜ ਸਕਤੱਰ ਨੇ ਸੰਤ ਦਰਸ਼ਨ ਸਿੰਘ ਜੀ ਮਹਾਰਾਜ ਦੇ ਇਸ਼ਾਰੇ ਤੇ ਵਿਸ਼ੇਸ਼ ਨਿਮੰਤਰਣ ਤੇ ਆਏ ਨਾਮਧਾਰੀ ਸਿਰਤਾਜ ਸਤਿਗੁਰੂ ਜਗਜੀਤ ਸਿੰਘ ਜੀ ਦਾ ਆਦਰ ਪੂਰਵਕ ਨਾਮ ਲੈ ਕੇ ਉਦਘਾਟਨੀ ਉਪਦੇਸ਼ ਲਈ ਬੇਨਤੀ ਕੀਤੀ। ਸਤਿਗੁਰੂ ਜੀ ਨੇ ਸਟੇਜ ਤੇ ਆਪਣੇ ਆਸਣ ਤੇ ਸ਼ਸ਼ੋਭਤ ਹੋਇਆ ਹੀ ਹੇਠ ਲਿਖੇ ਚੰਦ ਸ਼ਬਦਾਂ ਦੁਆਰਾ ਸਰੋਤਿਆਂ ਨੂੰ ਮਨ ਤੇ ਕਾਬੂ ਪਉਣ ਲਈ ਆਗ੍ਰਹਿ ਕੀਤਾ ਜਿਸ ਤੇ ਵਸੀ-ਕਾਰ ਨਾਲ ਸਹਿਜ-ਸਰਲਤਾ ਨਾਲ ਸਦਾਚਾਰ ਦੇ ਮਾਰਗ ਤੇ ਚਲਣਾ ਸ਼ੁਰੂ ਹੋ ਜਾਈਦਾ ਹੈ।

ਆਪ ਨੇ ਫੁਰਮਾਇਆ : "ਸਾਡੇ, ਸਦਾਚਾਰ ਦਾ ਆਧਾਰ ਗੁਰਬਾਣੀ ਹੈ। ਇਸ ਅਨੁਸਾਰ ਚੰਗੇ ਆਚਾਰ ਲਈ ਮਨ ਉਤੇ ਕਾਬੂ ਪਾਣਾ ਜ਼ਰੂਰੀ ਹੈ, ਨਹੀਂ ਤਾਂ ਚੰਗੇ ਤੋਂ ਚੰਗੇ ਸ਼ਬਦ ਅਤੇ ਨਾਅਰੇ ਦੂਜੇ ਕਿਸੇ ਨੂੰ ਪਰੇਰਨਾ ਨਹੀਂ ਦੇ ਸਕਦੇ। ਤੁਸੀਂ ਵੇਖਦੇ ਹੀ ਓ ਕਈਆਂ ਦਫਤਰਾਂ ਵਿਚ ਲਿਖਿਆ ਮਿਲਦਾ ਹੈ—ਨਮਰਤਾ ਨਮਰਤਾ ਦੀ ਜਣਨੀ ਹੈ। ਇਹ ਸ਼ਬਦ ਬੜੇ ਪ੍ਰਭਾਵਸ਼ਾਲੀ ਹਨ ਪਰ ਜੋ ਕੁਝ ਸਰਕਾਰੀ ਦਫ਼ਤਰਾਂ ਵਿਚ ਹੁੰਦਾ ਹੈ ਉਹ ਕਿਸੇ ਤੋਂ ਗੁਝਾ ਨਹੀਂ। ਕਿਉਂਕਿ ਇਹ ਸ਼ਬਦ ਕਿਸੇ ਮਹਾਂਪੁਰਸ਼ ਨੇ ਨਹੀਂ ਸਗੋਂ ਰਾਜਸੀ ਸੁਆਰਥੀ ਨੇ ਲਿਖਵਾ ਛਡੇ ਹਨ ਇਸ ਲਈ ਇਹਨਾਂ ਚੋਂ ਪਰੇਰਨਾ ਦਫ-

ਤਰਾਂ ਵਿਚ ਨਹੀਂ ਲਭਦੀ ।

ਪਰ ਸੰਤ ਕਿਰਪਾਲ ਸਿੰਘ ਜੀ ਮਹਾਰਾਜ ਆਪ ਇਹਨਾਂ ਸ਼ਬਦਾਂ ਦੇ ਧਾਰਨੀ ਸਨ । ਉਹ ਜਦ ਕਦੇ ਵੀ ਭੈਣੀ ਸਾਹਿਬ ਆਏ ਬਿਨਾ ਕਿਸੇ ਵਖਾਲੇ ਦੇ ਅਤੇ ਸਨਿਮਰ ਰੂਪ ਵਿਚ । ਜੇ ਕਿਸੇ ਦੇ ਪਿਛੇ ਦਸ ਬੰਦੇ ਹੋ ਜਾਣ ਤਾਂ ਉਸਦੇ ਅਭਿਮਾਨ ਦਾ ਠਿਕਾਣਾ ਨਹੀਂ ਰਹਿੰਦਾ ਧਰ ਉਹਨਾਂ ਪਿਛੇ ਲੱਖਾਂ ਪੈਰੋਕਾਰ ਸਨ ਤਾਂ ਵੀ ਉਹਨਾਂ ਆਪਣੇ ਸਦਾਚਾਰ ਅਥਵਾ ਸਦ-ਵਿਵਹਾਰ ਵਿਚ ਫਰਕ ਨਹੀਂ ਆਉਣ ਦਿਤਾ ਉਹਨਾਂ ਨੇ ਆਪਣੇ ਮਨ ਉਤੇ ਕੰਟਰੋਲ ਕੀਤਾ ਹੋਇਆ ਸੀ।

ਜਿੰਨਾ ਚਿਰ ਅਸੀਂ ਪੰਜਾਂ ਦੋਖਾਂ ਤੋਂ ਰਹਿਤ ਨਹੀਂ ਹੋ ਜਾਂਦੇ ਅਥਵਾ ਬਾਰ ਬਾਰ ਦੀ ਮਿਹਨਤ ਨਾਲ ਇਹਨਾਂ ਦੀ ਮਾਤਰਾ ਘਟਾ ਨਹੀਂ ਦਿੰਦੇ ਤਦ ਤਕ ਸਦਾਚਾਰ ਬਾਰੇ ਕਿਆਸ ਕਰਨਾ ਕਠਨ ਹੈ । ਵਿਅਜਨਾਂ ਦੇ ਘਟਣ ਨਾਲ ਸਦਾਚਾਰ ਦਾ ਗਿਆਨ ਤੇ ਵਿਸਤਾਰ ਹੁੰਦਾ ਹੈ ।

ਸਤਿਗੁਰਾਂ ਸਦਾਚਾਰ ਨੂੰ ਸਿੱਖਾਂ ਵਾਸਤੇ ਹੀ ਨਹੀਂ ਰਖਿਆ ਸਗੋਂ ਸਾਰੇ ਮਜ਼ਹਬਾਂ ਤੇ ਭਾਈਚਾਰਿਆਂ ਲਈ ਇਸ ਦੀ ਲੋੜ ਦਸੀ :

ਮੁਸਲਮਾਨ ਮੋਮਦਿਲ ਹੋਵੈ
ਅੰਤਰ ਕੀ ਮਲ ਦਿਲ ਤੇ ਧੋਵੈ ।

ਫਿਰ ਕਸ਼ੱਤਰੀਆਂ ਨੂੰ ਆਖਿਆ :

ਖਤ੍ਰੀ ਸੋ ਸੁ ਕਰਮਾ ਕਾ ਸੂਰੁ
ਪੁੰਨ ਦਾਨ ਕਾ ਕਰੈ ਸਰੀਰੁ ।

ਇੰਜ ਹੀ ਬਾਹਮਣਾਂ ਲਈ ਫਰਮਾਇਆ :

ਸੋ ਬ੍ਰਹਮਣੁ ਜੁ ਬਿੰਦੈ ਬ੍ਰਹਮ
ਜਪੁ ਤਪੁ ਸੰਜਮੁ ਕਮਾਵੈ ਕਰਮੁ
ਸੀਲ ਸੰਤੋਖ ਕਾ ਰਖੈ ਧਰਮੁ ।

ਉਪਰੋਕਤ ਪ੍ਰਮਾਣਾਂ ਦਾ ਵਿਸਤਾਰ ਕਰਕੇ ਸਤਿਗੁਰੂ ਜੀ ਨੇ ਇਕ ਵਾਰ ਫਿਰ ਜ਼ੋਰ ਦਿਤਾ ਕਿ ਮਨ ਉਤੇ ਕਾਬੂ ਪਾਏ ਬਿਨਾ ਸਦਾਚਾਰ ਠਹਿਰ ਨਹੀਂ ਸਕਦਾ । ਅਤੇ— "ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ ।" ਸਤਿਗੁਰੂ ਦੀ ਸ਼ਰਣ, ਉਸ ਵਿਚ ਵਿਸ਼ਵਾਸ ਅਤੇ ਉਸਦੀ ਆਗਿਆ ਉਤੇ ਦ੍ਰਿੜਤਾ ਨਾਲ ਕਦਮ-ਬ-ਕਦਮ ਵਧਦਿਆਂ ਮਨ ਉਤੇ ਸਾਡੀ ਪਕੜ ਵਧੀ ਜਾਂਦੀ ਹੈ ਅਤੇ ਜਿਉਂ ਜਿਉਂ ਅਸੀਂ ਇਸ ਪਾਸੇ ਵਲ ਆਉਂਦੇ ਹਾਂ ਦੂਜਿਆਂ ਨਾਲ ਸਾਡੇ ਸਬੰਧਾਂ ਵਿਚ ਸਦਾਚਾਰ ਪ੍ਰਫੁਲਤ ਹੁੰਦਾ ਰਹਿੰਦਾ ਹੈ ।

ਅੰਤ ਉਤੇ ਸਤਿਗੁਰੂ ਜੀ ਨੇ ਸੰਤ ਦਰਸ਼ਨ ਸਿੰਘ ਜੀ ਮਹਾਰਾਜ ਦੀ ਸਰਾਹਣਾ ਕੀਤੀ ਜਿਹਨਾਂ ਸੰਤ ਕਿਰਪਾਲ ਸਿੰਘ ਜੀ ਦੇ ਮਿਸ਼ਨ ਨੂੰ ਦ੍ਰਿੜ੍ਹਤਾ ਅਤੇ ਕੁਸ਼ਲਤਾ ਨਾਲ ਅਗੇ ਖੜਨ ਦਾ ਬੀੜਾ ਉਠਾਇਆ ਹੈ ਅਤੇ ਧਨਵਾਦ ਕੀਤਾ ਕਿ ਸਮੇਲਨ ਵਿਚ ਪਹੁੰਚਣ ਦਾ ਹਾਰਦਿਕ ਨਿਮੰਤਰਣ ਦੇ ਕੇ ਕੁਝ ਆਖਣ ਦਾ ਅਵਸਰ ਦਿਤਾ ।

ਆਪ ਜੀ ਤੋਂ ਬਾਅਦ ਸੰਤ ਦਰਸ਼ਨ ਸਿੰਘ ਜੀ ਨੇ ਸਿੱਖਾਂ ਪ੍ਰਤੀ ਉਪਦੇਸ਼ ਅਤੇ ਆਦਰਯੋਗ ਪਰਾਹੁਣਿਆਂ ਲਈ ਭਾਵਨਾ ਭਰੇ ਸ਼ਬਦ ਆਖੇ । ਆਪਣੇ ਉਪਦੇਸ਼ ਵਿਚ ਸਤਿ-ਗੁਰੂ ਜੀ ਨੂੰ ਦਿਲੀ ਸਤਿਕਾਰ ਭੇਟ ਕਰਦਿਆਂ ਉਹਨਾਂ ਦੇ ਕਥਨ ਕੀਤੇ ਸ਼ਬਦਾਂ ਨੂੰ ਸਦਾਚਾਰ ਦਾ ਸੂਤਰ ਰੂਪ ਦੱਸ, ਆਪ ਉਹਨਾਂ ਦੀ ਵਿਆਖਿਆ ਕੀਤੀ ।

ਏਥੇ ਸਨਾਤਨ ਮਤ ਦੇ ਮਹਾਮੰਡਲੇਸ਼ਵਰ ਸ੍ਰੀ ਸਰਵਗ ਮੁਨੀ ਜੀ ਸ੍ਰੀ ਨਰੇਸ਼ ਸਿੰਘ ਯੂ. ਪੀ. ਵਲੋਂ ਐਮ. ਪੀ. ਅਤੇ ਫਿਰ ਮਜ਼ਾਰ ਹਜ਼ਰਤ ਨਿਜ਼ਾਮੁਦੀਨ ਦੇ ਪੀਰ ਕਿਬਲਾ ਨਜ਼ਾਮੀ ਜੀ ਨੇ ਆਪਣੇ ਵਿਖਿਆਨਾਂ ਦੇ ਅਰੰਭ ਵਿਚ ਸਤਿਗੁਰੂ ਜੀ ਪ੍ਰਤੀ ਸਤਿਕਾਰ ਪਰਗਟ ਕਰਦਿਆਂ ਸਦਾਚਾਰ ਸਮੇਲਨ ਦੀ ਮਹੱਤਤਾ, ਜ਼ਰੂਰਤ ਅਤੇ ਸਰਬ ਧਰਮ ਸਮਾਨਤਾ ਤੇ ਬਲ ਦਿੰਦਿਆਂ ਸਦਾਚਾਰ ਨੂੰ ਦੁਨੀਆਂ ਦੀ ਸ਼ਾਂਤੀ ਲਈ ਆਧਾਰ ਦਸਿਆ ।

ਸਤਿਗੁਰੂ ਜਗਜੀਤ ਸਿੰਘ ਜੀ ਅਤੇ ਪੀਰ ਨਜ਼ਾਮੀ ਸਾਹਿਬ ਦੇ ਮੰਚ ਤੋਂ ਪਧਾਰਨ ਸਮੇਂ ਸੰਤ ਦਰਸ਼ਨ ਸਿੰਘ ਜੀ ਮਹਾਰਾਜ ਦਾ ਹਾਰਦਿਕ ਸਤਿਕਾਰ ਤੇ ਪਿਆਰ ਦਰਸ਼ਕਾਂ ਨੂੰ ਅਵੱਸੋਂ ਮੋਹ ਰਿਹਾ ਕਿਉਂਕਿ ਆਪ ਨੇ ਸਤਿਗੁਰੂ ਜੀ ਦੇ ਜੋੜੇ ਫੜਕੇ ਪਹਿਨਾਣ ਤਕ ਤੋਂ ਸੰਕੋਚ ਨਹੀਂ ਕੀਤਾ ।

ਸਦਾਚਾਰ ਸਮੇਲਨ ਦਾ ਵਾਤਾਵਰਣ ਸੁਖਾਵਾਂ, ਸਨੇਹ ਭਰਪੂਰ ਅਤੇ ਸਾਤਵਿਕ ਸੀ । ☬

# ਤੁਹਾਡਾ ਪੰਨਾ

ਵਰਿਆਮ ਦਾ ਅਗਸਤ ਅੰਕ ਮਿਲਿਆ ਧੰਨਵਾਦ। ਇਸ ਵਾਰ ਸਾਹਿਬ ਸਿੰਘ ਸੁਖ ਅਤੇ ਹਰਨੇਕ ਸਿੰਘ ਕੋਮਲ ਦੀਆਂ ਗ਼ਜ਼ਲਾਂ ਅੱਛੀਆਂ ਹਨ। ਕੋਮਲ ਦੀ ਗ਼ਜ਼ਲ ਪਹਿਲਾਂ ਵੀ ਕਿਧਰੇ ਪੜ੍ਹੀ ਹੈ। ਬਲਦੇਵ ਸਿੰਘ ਰੇਨੂ ਦੀ ਮਾਡਰਨ ਗਜ਼ਲ ਉਸ ਨੇ ਸਾਧੂ ਸਿੰਘ ਹਮਦਰਦ ਵਾਲੀ ਹੀ ਹੂ-ਬ-ਹੂ ਪ੍ਰਕਾਸ਼ਤ ਕਰਵਾ ਲਈ ਹੈ। ਸ: ਸੋਹਣ ਸਿੰਘ ਜੋਸ਼ ਜੀ ਦੀ ਲੇਖ ਲੜੀ "ਟੈਗੋਰ, ਇਕਬਾਲ ਤੇ ਵੀਰ ਸਿੰਘ" ਸ਼ਲਾਘਾਯੋਗ ਕਦਮ ਹੈ। ਸੁਚਮੁਚ ਹੀ ਭਾਈ ਵੀਰ ਸਿੰਘ ਜੀ ਪੰਜਾਬੀ ਦੇ ਟੈਗੋਰ ਸਨ। ਕਜ਼ਾਕ ਦੇ ਘਰ ਵਾਲੀ ਗੋਸ਼ਟੀ ਪੜ੍ਹਕੇ ਸੰਤੁਸ਼ਟੀ ਹੋਈ ਹੈ। ਲੇਖਕਾਂ ਦੇ ਪੂਰੇ ਪਤੇ ਛਾਪਿਆ ਕਰੋ।

ਸੁਰਿੰਦਰ ਸਾਗਰ

ਕਾਲਾਂਵਾਲੀ—125201

ਜ਼ਿ: ਸਿਰਸਾ (ਹਰਿਆਣਾ)

...—

ਪਰਚਾ ਆਪਣੀ ਸੋਹਣੀ ਚਾਲ ਤੁਰ ਰਿਹਾ ਹੈ—ਇਹ ਆਮ ਪਰਚਿਆਂ ਨਾਲੋਂ ਸੂਜਵਾਨੀ ਦਾ ਸਬੂਤ ਦੇ ਰਿਹਾ ਹੈ—ਉਚੇਚੀ ਗਲ ਨਵੇਂ ਲੇਖਕਾਂ ਨੂੰ ਉਤਸ਼ਾਹ ਮਿਲ ਰਿਹਾ ਹੈ।

ਕਹਾਣੀ ਕਵਿਤਾਵਾਂ ਗ਼ਜ਼ਲਾਂ ਲੇਖ ਕਾਫੀ ਚਾਨਣ ਪਾ ਰਹੇ ਹਨ। ਅਗਸਤ 77 ਦੇ ਪਰਚੇ ਵਿਚ ਪ੍ਰੋ: ਜੋਗਿੰਦਰ ਬਾਬਰਾ ਦਾ ਪੰ: ਵਿਸ਼ਨੂੰ ਦਿਗੰਬਰ ਪੁਲਸਕਰ. ਸੰਗੀਤ ਜਾਨ-ਕਾਰੀ ਵਿਚ ਔਕੜਾਂ ਦਾ ਮੁਕਾਬਲਾ ਕਰਨ ਲਈ ਭਰਪੂਰ ਲਗਨ ਦਾ ਜਾਚ ਲਿਸ਼ਕਦੀ ਹੈ।

ਟੈਗੋਰ, ਇਕਬਾਲ ਤੇ ਵੀਰ ਸਿੰਘ ਬਾਰੇ ਸ: ਸੋਹਣ ਸਿੰਘ ਜੋਸ਼ ਨੇ ਲਿਖੀ ਪਹਿਲੀ ਕਿਸ਼ਤ ਕਵੀ ਦਾ ਅਸਲਪਨ ਅਪਨਾਉਂਦੀ ਹੈ. ਸਮੇਂ ਸਮੇਂ ਕਵੀ ਨੂੰ ਦਲੇਰ ਸਹਾਇਤਾ ਦਰਸਾਉਂਦੀ ਹੈ। ਟੈਗੋਰ ਜੀ ਬਾਰੇ ਵਿਸ਼ਾਲ ਜਾਣਕਾਰੀ ਮਹੱਤਵਪੂਰਣ ਜਾਪਦੀ ਹੈ। ਜੋਸ਼ ਜੀ ਪੂਰਨ ਵਧਾਈ ਦੇ ਹੱਕਦਾਰ ਹਨ। ਮੈਂ ਆਸ ਕਰਦਾ ਹਾਂ ਕਿ ਉਹ ਏਹੋ ਜਿਹੇ ਲੇਖ ਲਿਖਦੇ ਰਹਿਣਗੇ ਵਰਿਆਮ ਲਈ। ਹਾਂ ਬਲਦੇਵ ਸਿੰਘ ਰੇਨੂ ਦੀ ਮਾਡਰਨ ਗਜ਼ਲ ਨੰ: 2 ਦੇ ਚਾਰ ਸ਼ੇਅਰ ਤਾਂ ਹੂ ਬਹੂ ਸਾਧੂ ਸਿੰਘ ਹਮਦਰਦ ਦੇ ਹਨ—ਮਾਮੂਲੀ ਹੇਰ ਫੇਰ ਰੇਨੂ ਜੀ ਨੇ ਜ਼ਰੂਰ ਕੀਤਾ ਹੈ—ਇਹ ਚੰਗਾ ਨਹੀਂ—ਕਿਸੇ ਕਵੀ ਦੀ ਨਜ਼ਮ ਜਾਂ ਗ਼ਜ਼ਲ ਕੋਈ ਵੀ ਕ੍ਰਿਤ ਕਵੀ ਨੂੰ ਚੋਰੀ ਨਹੀਂ ਕਰਨੀ ਚਾਹੀਦੀ। ਰੇਨੂ ਜੀ ਨੂੰ ਮੈਂ ਸਲਾਹ ਦਿੰਦਾ ਹਾਂ ਕਿ ਜੋਸ਼ ਜੀ ਦਾ ਲੇਖ ਟੈਗੋਰ, ਇਕਬਾਲ ਧਿਆਨ ਨਾਲ ਵਾਚਨ।

ਮਹਿੰਦਰ ਕੈਦੀ

—

ਐਤਕੀਂ ਦੇ 'ਵਰਿਆਮ' ਵਿਚ 'ਬਲਦੇਵ ਸਿੰਘ ਰੇਨੂ' ਦੀ ਮਾਡਰਨ ਗਜ਼ਲ (ਜਿਸ ਦੇ ਹੇਠਾਂ, ਉਹਨਾਂ ਦਾ ਪਤਾ ਵੀ ਦਰਜ ਹੈ) ਪੜ੍ਹ ਕੇ ਬੜੀ ਹੈਰਾਨੀ ਅਤੇ ਦੁਖ ਹੋਇਆ। ਇਹ ਗ਼ਜ਼ਲ, ਬਲਦੇਵ ਸਿੰਘ ਰੇਨੂ ਦੀ ਨਹੀਂ ਸਗੋਂ 'ਸਾਧੂ ਸਿੰਘ ਹਮਦਰਦ' ਦੀ ਹੈ। ਇਸ ਗਜ਼ਲ ਦੇ ਸ਼ਿਅਰ ਨੰ: 1, 2, 5, 6 'ਹਮਦਰਦ' ਦੀ ਪੁਸਤਕ 'ਗਜ਼ਲ ਦੇ ਰੰਗ' ਵਿਚ ਪੰਨਾ 88, ਉਤੇ 'ਨਕਲੀ ਨਵਾਬ' ਦੇ ਸਿਰਲੇਖ ਹੇਠ ਦਰਜ ਹਨ। ਆਪਣੀ ਤੁਛ ਸੂਝ ਅਨੁਸਾਰ ਮੈਂ ਇਹ ਵੀ ਕਹਿ ਸਕਦਾ ਹਾਂ ਕਿ ਤੀਜਾ ਅਤੇ ਚੌਥਾ ਸ਼ਿਅਰ ਵੀ 'ਹਮਦਰਦ' ਦਾ ਹੀ ਹੈ। ਕਿਸੇ ਕਵੀ ਦੇ ਸ਼ਿਅਰ ਦਾ ਅਰਥ ਤਾਂ ਦੂਸਰੇ ਕਵੀ ਦੇ ਸ਼ਿਅਰ ਨਾਲ ਮਿਲ ਜਾਣਾ ਸੰਭਵ ਹੈ, ਪਰੰਤੂ ਇੰਜ ਪੂਰੇ ਦੇ ਪੂਰੇ ਸ਼ਿਅਰ ਆਪਣੇ ਨਾਂ ਥੱਲੇ ਛਪਵਾ ਲੈਣਾ, ਸ਼ੋਭਦਾ ਨਹੀਂ — ਇਹ ਗੱਲ ਕਿਸੇ 'ਲੋਕਲ' ਪਰਚੇ ਵਿਚ ਤਾਂ ਸ਼ਾਇਦ ਸੰਭਵ ਹੋ ਸਕੇ—ਪਰ 'ਵਰਿਆਮ' ਵਰਗੇ ਪਰਚੇ ਨੇ ਤਾਂ ਆਖਰ ਸਾਰੇ ਪੰਜਾਬੀ ਪਾਠਕਾਂ ਤਕ ਪੁੱਜ ਜਾਣਾ ਹੁੰਦਾ ਹੈ। ਇਸ ਗੱਲ ਦਾ ਸਪੱਸ਼ਟੀਕਰਨ ਤੁਹਾਨੂੰ ਅਤੇ ਰੇਨੂ ਜੀ ਨੂੰ ਦੇਣਾ ਹੀ ਪਵੇਗਾ।

'ਪ੍ਰੀਤਮ ਸਿੰਘ ਕਵੀ' ਦਾ ਲੇਖ ਅਤੇ ਤੁਲੀ ਦੀ ਸਮੇਰ ਨਾਲ ਇੰਟਰਵਿਊ ਪਿਆਰੀ ਲਗੀ। ਸੁਮੇਰ ਆਖਰ ਵਿਚ ਆਪਣੀਆਂ ਦੋਵੇਂ ਪੁਸਤਕਾਂ ਪੜ੍ਹਨ ਲਈ ਉਕਸਾ ਗਿਆ ਹੈ।

ਸੁਰਿੰਦਰ ਰਾਮਪੁਰੀ

**ਨੋਟ** : ਸ: ਸਾਧੂ ਸਿੰਘ ਹਮਦਰ ਦੀ ਗਜ਼ਲ, ਬਲਦੇਵ ਸਿੰਘ ਰੇਨੂ ਦੇ ਨਾਮ ਹੇਠ ਛਪਣ ਸਬੰਧੀ ਖ਼ੁਦ ਹਮਦਰਦ ਜੀ ਦਾ ਵੀ ਫੋਨ ਆਇਆ ਹੈ। ਇਸ ਸਬੰਧ ਵਿਚ ਅਸਾਂ ਸਪਸ਼ਟੀ-ਕਰਣ ਲਈ ਰੇਨੂ ਜੀ ਨੂੰ ਵੀ ਲਿਖਿਆ ਹੈ ਜਿਸ ਦੇ ਉਤਰ ਦੀ ਅਜੇ ਓਡੀਕ ਹੈ। ਏਡੇ ਵਡੇ ਸਾਹਿਤ ਸਾਗਰ ਵਿਚ ਇਹ ਗਲ ਅਖੋਂ ਪਰੋਖਿਆਂ ਹੋ ਜਾਣਾ ਅਸਾਧਾਰਨ ਨਹੀਂ ਪਰ ਫਿਰ ਵੀ ਸਾਨੂੰ ਖੇਦ ਹੈ।—ਸੰਪਾਦਕ

——

ਪੰਜਾਬੀ ਬੋਲੀ ਦਾ ਇਤਿਹਾਸ ਲਿਖਣ ਵੇਲੇ ਨਾਮ-ਧਾਰੀ ਸ਼ਹੀਦਾਂ ਦੇ ਵਕਤ ਦਾ ਕੋਈ ਸਾਹਿਤ ਨਹੀਂ ਮਿਲਦਾ। ਕੋਈ ਟਪੇ, ਕੋਈ ਬੈਂਤ, ਕੋਈ ਦੋਹੇ, ਕਵੀਆਂ ਵਲੋਂ ਲਿਖੇ ਗਏ ਸ਼ਿਅਰ ਕੋਈ ਪਰੋਟੈਸਟ ਕੋਈ ਆਹ ਦੇ ਨਾਅਰੇ — ਜੋ ਕੁਝ ਵੀ ਮਿਲੇ। ਖੋਜੀਆਂ ਕੋਲੋਂ ਖੋਜ ਕਰਾਕੇ ਵਰਿਆਮ ਵਿਚ ਛਪਵਾਓ, ਸਾਹਿਤਕ ਇਤਿਹਾਸ ਵਿਚ ਇਹ ਕਮੀ ਪੂਰੀ ਹੋਣੀ ਚਾਹੀਦੀ ਹੈ।

ਨਵੀਂ ਦਿਲੀ —ਸੋਹਨ ਸਿੰਘ ਜੋਸ਼

——

ਮੈਟਰ ਅਤੇ ਸਾਜ-ਸੱਜਾ ਪੱਖੋਂ 'ਵਰਿਆਮ' ਤੇ ਹੁਣ ਕੋਈ ਭੁਲੇਖਾ ਨਹੀਂ ਰਿਹਾ। ਆਉਂਦੇ ਵਰ੍ਹਿਆਂ ਵਿਚ ਇਹ ਹੋਰ ਵੀ ਪੁਲਾਂਘਾ ਪੱਟਦਾ ਅਗਾਂਹ ਵਧੇਗਾ ਮੈਨੂੰ ਪੂਰਣ ਆਸ ਹੈ। ਲੇਖਕ ਅਤੇ ਰਿਸਾਲਾ ਉਹੀ ਜਿਉਂਦਾ ਰਹਿ ਸਕਦਾ ਹੈ ਜੋ ਡਟਿਆ ਰਹੇ। 'ਵਰਿਆਮ' ਦੇ ਤਾਂ ਅਰਥ ਹੀ ਸੂਰਮਾ ਹੁੰਦੇ ਹਨ :

ਕੇ. ਐਲ. ਗਰਗ
9. ਕ੍ਰਿਸ਼ਨਪੁਰਾ, ਮੋਗਾ

——

ਵਰਿਆਮ ਦਾ ਅਗਸਤ ਅੰਕ ਪੜ੍ਹਿਆ ਤੇ ਚੰਗੀ ਤਰ੍ਹਾਂ ਵਿਚਾਰਿਆ। ਪ੍ਰੀਤਮ ਬੇਲੀ ਤੇ ਸਵਰਨ ਖਹਿਰਾ ਦੀਆਂ ਰਚਨਾਵਾਂ ਉਚ ਪਾਏ ਦੀਆਂ ਲਗੀਆਂ। ਜੇ ਹੋ ਸਕੇ ਤਾਂ ਸਾਹਿਤ ਦੇ ਕਿਸੇ ਰੂਪ ਤੇ ਵਾਦ-ਵਿਵਾਦ ਦਾ ਕਾਲਮ ਸ਼ੁਰੂ ਕੀਤਾ ਜਾਵੇ ਤਾਂ ਕੁਝ ਨੁਕਤੇ ਅਧੁਨਿਕ ਸਾਹਿਤ ਬਾਰੇ ਉਘੜ ਕੇ ਸਾਹਮਣੇ ਆਉਣਗੇ। ਪਰਚਾ ਜਾਰੀ ਰਖਣ ਲਈ ਮੁਬਾਰਕਬਾਦ।

ਕੁਲਵੰਤ ਸਿੰਘ (ਪ੍ਰੋ:)
12—ਅਮਨ ਨਗਰ (ਜਲੰਧਰ)

——

ਅਗਸਤ ਦਾ ਵਰਿਆਮ ਮਿਲਿਆ। ਦਲਬੀਰ ਦਾ ਵਿਅੰਗ ਚੰਗਾ ਨਛਤਰ ਖੋਭੂ ਹੈ।

ਪਰ ਤੁਲੀ ਦੀ ਸੁਮੇਰ ਹੋਰਾਂ ਨਾਲ ਮੁਲਾਕਾਤ ਬਹੁਤ ਅਛੀ ਚੀਜ਼ ਹੈ। ਸੁਮੇਰ ਹੋਰਾਂ ਦੇ ਵਿਚਾਰਾਂ ਨੂੰ ਸਲਾਮ।

ਪਰਚੇ ਲਈ ਸ਼ੁਭ ਇਛਾਵਾਂ ਸਾਹਿਤ

ਪਰੇਮ ਗੋਰਖੀ
ਜਲੰਧਰ

——

ਪਰਚਾ ਦਿਨੋ ਦਿਨ ਨਿਖਰ ਰਿਹਾ ਹੈ। ਜੋਸ਼ ਜੀ ਦਾ ਲੇਖ ਵਧੀਆ ਹੈ। ਘੁਣਤਰਾਂ ਕਾਲਮ ਕਮਾਲ ! ਤੁਲੀ ਦੀ ਮੁਲਾਕਾਤ ਲੰਮੇਰੀ ਸੀ ਪਰ ਫਿਰ ਵੀ ਦਿਲਚਸਪ। ਸੁਮੇਰ ਦੇ ਵਿਚਾਰ ਸਲਾਹੁਣ ਯੋਗ ਹਨ।

ਮੁਖਤਾਰ ਗਿਲ
ਸੰਪਾਦਕ—ਅੱਖਰ, ਪ੍ਰੀਤ ਨਗਰ

ਜੁਲਾਈ ਅੰਕ 'ਚ ਪ੍ਰੀਤਮ ਸਿੰਘ ਕਵੀ ਦਾ ਲੇਖ 'ਕੁ-ਆਦਤਾਂ' ਰੋਚਕ ਅਤੇ ਸਿਖਿਆ ਦਾਇਕ ਹੈ। ਮੈਂ ਆਪ ਚੰਗੇ ਪੜ੍ਹੇ ਲਿਖੇ ਬੰਦਿਆਂ ਨੂੰ ਕੁ-ਆਦਤਾਂ ਵਿਚ ਫੱਸੇ ਹੋਵੇ ਵੇਖਿਆ ਹੈ। ਪ੍ਰੀਤਮ ਬੇਲੀ ਦੀ ਕਹਾਣੀ ਦਿਲ ਨੂੰ ਪਿਘਲਾ ਗਈ। ਕਵਿਤਾਵਾਂ ਤੇ ਗਜ਼ਲਾਂ ਵੀ ਚੰਗੀਆਂ ਹਨ। ਉਂਝ ਤਾਂ ਸੁਮੇਰ ਸਾਹਿਬ ਨੂੰ ਕਈ ਵੇਰ ਮਿਲੇ ਹਾਂ ਤੇ ਬਹੁਤੀ ਵਾਰੀ ਗੱਲਾਂ ਵੀ ਕਲਾ ਬਾਰੇ ਹੀ ਹੋਈਆਂ ਹਨ ਪਰ ਤੁਲੀ ਸਾਹਿਬ ਦੇ ਲੇਖ ਰਾਹੀਂ ਸੁਮੇਰ ਜੀ ਬਾਰੇ ਹੋਰ ਵੀ ਕਾਫੀ ਜਾਣਕਾਰੀ ਮਿਲੀ ਹੈ।

ਸਾਹਿਬ ਸਿੰਘ ਸੁੱਖ
ਪ੍ਰਚਾਰ ਸਕੱਤਰ
ਕਲਾਕਾਰ ਲੇਖਕ ਮੰਡਲ ਕਰਨਾਲ

——

ਵਰਿਆਮ ਮੈਨੂੰ ਲਗਾਤਾਰ ਮਿਲ ਰਿਹਾ ਹੈ। ਹਰ ਵਾਰ ਪੁਲਾਂਗ ਅਗੇ ਪੁਟੀ ਹੁੰਦੀ ਹੈ।

ਹਰਬੰਸ ਰਾਮਪੁਰੀ

——

ਤਿੰਨ ਚਾਰ ਦਿਨ ਹੋ ਗਏ ਤਾਂ ਪਾਤੜਾਂ ਬਸ ਸਟੈਂਡ ਤੋਂ ਅਖਬਾਰ ਲੈ ਰਿਹਾਂ ਸਾਂ ਕਿ ਅਚਾਨਕ ਆਪ ਦੁਆਰਾ ਸ਼ਿੰਗਾਰੇ ਹੋਏ ਵਰਿਆਮ ਤੇ ਪਈ, ਤਕਰੀਬਨ ਪਹਿਲਾਂ ਵੀ ਮੈਂ ਉਥੋਂ ਅਖਬਾਰਾਂ ਹੋਰ ਮੈਗਜ਼ੀਨ ਖਰੀਦਦਾ ਰਹਿੰਦਾ ਹਾਂ, ਪਹਿਲਾਂ ਤਾਂ ਇਹ ਮੇਰੀ ਨਜ਼ਰੇ ਨਹੀਂ ਪਿਆ।

ਸੱਚੀਂ ਇਹ ਇਕ ਸ਼ਲਾਘਾ ਯੋਗ ਕਦਮ ਹੈ ਜੋ ਆਪ ਇਸ ਨੂੰ ਪੰਜਾਬੀ ਪੱਤਰਕਾਰੀ ਵਿਚ ਉਚਾ ਹੀ ਉਚਾ ਲਿਜਾ ਰਹੇ ਹੋ। ਮੇਰੇ ਵਲੋਂ ਹਾਰਦਿਕ ਵਧਾਈ ਕਬੂਲ ਕਰਨਾ।

ਅਗਸਤ 77 ਦੇ ਅੰਕ ਵਿਚ ਤਕਰੀਬਨ ਸਾਰਾ ਹੀ ਮੈਟਰ ਸਲਾਹੁਣ ਯੋਗ ਹੈ ਪਰ "ਆਂਟੀ" 'ਚ ਭੋਗਲ ਜੀ ਨੇ ਕਮਾਲ ਹੀ ਕਰ ਦਿਤਾ। ਬਾਕੀ ਕਵਿਤਾ ਭਾਗ ਵੀ ਬੜਾ ਪਿਆਰਾ ਸੀ।

'ਸਿੱਧੂ' ਸੁਤਰਾਣਾ ਝਾਲ

——

੧ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Phones : Office : 269656<br>: 275938<br>Resi. : 213054

# ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

ਵਧੀਆ, ਦਿਲਕਸ਼ ਵੰਨ ਸੁਵੰਨੇ ਸੁੰਦਰ ਡੀਜ਼ਾਈਨਾਂ ਤੇ ਗਰੰਟੀ ਸ਼ੁਦਾ ਪਕੇ ਰੰਗਾਂ ਵਿਚ ਬਣੇ
ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ
ਫਰਨੀਚਰ ਲਈ ਪਧਾਰੋ ਜਾਂ ਲਿਖੋ।

## ਨਾਮਧਾਰੀ ਏਜੰਸੀਜ਼

੨/੨੦੬੮ ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ

ਚਾਂਦਨੀ ਚੌਂਕ ਦਿਲੀ ੧੧੦੦੦੬,

Manufacturers & Suppliers of :

TUKRIDAR PRINTED SHAMIANAS & KANATS

FOR ALL KINDS, IN ATTRACTIVE AND GUARANTEED FAST COLOURS:

WOODEN & STEEL FURNITURE

PLEASE CONTACT

# NAMDHARI AGENCIES

**2/2068 CHAH ANDARA,**

**(Behind Jubilee Cinema)**

**CHANDNI CHOWK, DELHI-110006**



ਪੰਜਾਬ ਦੀ ਅਕਾਲੀ ਸਰਕਾਰ

# ਆਪਣਾ ਇਹ ਨਿਸਚਾ ਦੁਹਰਾਂਦੀ ਹੈ ਕਿ !

- ਜੋ ਲੋਕ ਐਮਰਜੰਸੀ ਵਿਰੁਧ ਲੜੇ ਤੇ ਜਿਹਨਾਂ ਨੇ ਕੈਦ ਦੀਆਂ ਮੁਸੀਬਤਾਂ ਬਰਦਾਸ਼ਤ ਕੀਤੀਆਂ ਉਹਨਾਂ ਨੂੰ ਸਨਮਾਨਤ ਕੀਤਾ ਜਾਏਗਾ ।
- ਕੁਰਪਸ਼ਨ ਦਾ ਖਾਤਮਾ, ਖਰਚਾਂ ਵਿਚ ਕਮੀ ਤੇ ਸਾਫ ਸੁਥਰਾ ਪ੍ਰਬੰਧਕੀ ਢਾਂਚਾ ਦਿਤਾ ਜਾਵੇਗਾ ।
- ਸਾਰੇ ਲੋਕਾਂ ਨੂੰ ਰੋਜ਼ਗਾਰ ਦੇਣ ਤੇ ਪੇਂਡੂ ਆਰਥਕਤਾ ਨੂੰ ਮਜ਼ਬੂਤ ਬਨਾਉਣ ਲਈ 200 ਕਰੋੜ ਰੁਪੈ ਦਾ ਪੂਰਨ ਪੇਂਡੂ ਵਿਕਾਸ ਪ੍ਰਾਜੈਕਟ ਸ਼ੁਰੂ ਕੀਤਾ ਜਾਏਗਾ ।
- ਸਨਅਤੀ ਵਿਕਾਸ ਨੂੰ ਯਕੀਨੀ ਬਣਾਇਆ ਜਾਏਗਾ ਜਿਸ ਵਿਚ ਕਾਟੇਜ ਇੰਡਸਟਰੀ ਤੇ ਜ਼ੋਰ ਦਿਤਾ ਜਾਏਗਾ ।
- ਥੀਨ ਡੈਮ ਦਾ ਕੰਮ ਸ਼ੁਰੂ ਕੀਤਾ ਜਾਏਗਾ ਅਤੇ ਬਿਜਲੀ ਤੇ ਪਾਣੀ ਦੇ ਸਾਧਨਾਂ ਨੂੰ ਵਧਾਇਆ ਜਾਏਗਾ । ਸਾਰੇ ਪਾਣੀ ਦੇ ਰਸਤਿਆਂ ਤੇ ਕੰਢੇ ਬਣਾਏ ਜਾਣਗੇ ਜੋ ਲੰਬਾਈ ਵਿਚ 50 ਹਜ਼ਾਰ ਕਿਲੋਮੀਟਰ ਹਨ । ਇਹ ਕੰਮ ਅਗਲੇ 5 ਸਾਲਾਂ ਵਿਚ ਪੂਰਾ ਕੀਤਾ ਜਾਏਗਾ ।
- ਹਰੀਜਨਾਂ, ਪਛੜਿਆਂ ਤੇ ਸਮਾਜ ਦੇ ਦੂਜੇ ਕਮਜ਼ੋਰ ਵਰਗਾਂ ਦੀ ਹਾਲਤ ਵਿਚ ਸੁਧਾਰ ਕੀਤਾ ਜਾਏਗਾ ।
- ਜ਼ਰੂਰੀ ਚੀਜ਼ਾਂ ਦੀਆਂ ਕੀਮਤਾਂ ਨੂੰ ਘਟ ਕਰਕੇ ਸਥਿਰਤਾ ਲਿਆਂਦੀ ਜਾਏਗੀ ਅਤੇ ਇਹਨਾਂ ਦੀ ਵੰਡ ਦਾ ਪ੍ਰਭਾਵਸ਼ਾਲੀ ਪ੍ਰਬੰਧ ਕੀਤਾ ਜਾਏਗਾ, ਵਾਰਡਾਂ ਤੇ ਬਲਾਕਾਂ ਵਿਚ ਹੋਰ ਡਿਪੂ ਖੋਲ੍ਹੇ ਜਾਣਗੇ ।
- ਲੋਕਾਂ ਦੀ ਖੁਸ਼ਹਾਲੀ ਤੇ ਬਿਹਤਰੀ ਲਈ ਇਸ ਤਰ੍ਹਾਂ ਦੀਆਂ ਹੋਰ ਸਕੀਮਾਂ ਤੇ ਅਮਲ ਕੀਤਾ ਜਾਏਗਾ ।



